੧ ੳ ਸਤਿਗੁਰਪ੍ਰਸਾਦਿ ॥

# —:ਲੰਡਨ ਦੇ ਗੁੱਝੇ ਭੇਦ:—

## ਅੰਗ੍ਰੇਜ਼ ਬਾਦਸ਼ਾਹਾਂ ਦੇ ਇਖਲਾਕ ਦਾ ਫ਼ੋਟੋ

ਅਰਥਾਤ

## 'ਮਿਸਟ੍ਰੀਜ਼ ਆਫ਼ ਦੀ ਕੋਰਟ ਆਫ਼ ਲੰਡਨ'



ਭਾਗ ਪਹਿਲਾ [ ਅੰਕ ੧ ]

### ੧ ਕਾਂਡ

### ਪਾਪਾਂ ਦੀ ਕਹਾਣੀ

ਇਸ ਨਾਵਲ ਦਾ ਸਿਲਸਲਾ ਅਜ ਤੋਂ ੧੨੭ ਵਰ੍ਹੇ ਪਹਿਲੇ (ਸੰ: ੧੭੯੫ ਈ: ਦੇ ਜਨਵਰੀ ਮਹੀਨੇ) ਤੋਂ ਸ਼ੁਰੂ ਹੁੰਦਾ ਹੈ ਏਹ ਸਮਾਂ 'ਗ੍ਰੇਟ ਬ੍ਰਿਟਨ' ਜਾਂ ਯੂਰਪ ਦੇ ਇਤਹਾਸ ਵਿਚ ਬੜੀਆਂ ੨ ਅਸਚਰਜ ਘਟਨਾਵਾਂ ਦਾ ਭਰਿਆ ਹੋਯਾ ਹੈ ॥

ਇਸ ਵੇਲੇ ਤੀਸਰੇ ਜਾਰਜ ਇੰਗਲੈਂਡ ਦੇ ਰਾਜਾ ਜਾਂ ਹਰਤਾ ਕਰਤਾ ਵਿਧਾਤਾ ਸਨ, ਉਨ੍ਹਾਂ ਨੂੰ ਰਾਜ ਕਰਦਿਆਂ ਕੋਈ ਪੈਂਤੀ ਵਰ੍ਹੇ ਗੁਜ਼ਰ ਚੁਕੇ ਸਨ, ਅਤੇ ਉਨ੍ਹਾਂ ਦੇ ਪੁੱਤ੍ਰ 'ਪ੍ਰਿੰਸ ਜਾਰਜ' ਜਾਂ ਉਸ ਵੇਲੇ ਦੇ 'ਪ੍ਰਿੰਸ ਆਫ਼ ਵੇਲਜ਼' ਦੀ ਉਮਰਾ ਭੀ ੩੩ ਵਰ੍ਹੇ ਤੋਂ ਟੱਪ ਚੁਕੀ ਸੀ, ਜਵਾਨੀ ਦੀ ਉਮਰਾ ਵਿਚ ਨੌਜਵਾਨਾਂ ਨੂੰ ਜੋ ਜੋ ਊਚ ਨੀਚ ਬੁਰੇ ਭਲੇ ਖ਼ਯਾਲਾਤ ਆ ਘੇਰਦੇ ਹਨ, ਇਹ ਸਾਰੇ ਹੀ ਉਸ ਵਿਚ ਕੁਟ ਕੁੱਟਕੇ ਭਰੇ ਹੋਏ ਸਨ, ਅਤੇ ਚੰਚਲਤਾ ਤੇ ਭੈੜੀਆਂ ਵਾਦੀਆਂ ਨੇ ਤਾਂ ਉਸਦਾ ਪੱਲਾ ਹੀ ਫੜ ਛੱਡਿਆ ਸੀ ॥

ਇਸ ਵੇਲੇ ਉਥੋਂ ਦੇ ਵਡੇ ਵਜ਼ੀਰ 'ਦੀ. ਆਜ਼ਮ ਪਿੱਟ' ਇੰਗਲੈਂਡ ਦੀ ਵਾਗ ਡੋਰ ਆਪਨੇ ਹੱਥ ਵਿਚ ਲੈਕੇ ਮਨ ਮੰਨੀ ਮੌਜ

ਉਡਾ ਰਹੇ ਸਨ, ਅਤੇ ਇੰਗਲੈਂਡ ਵਿਚ ਇਕ ਤਰ੍ਹਾਂ ਦੀ ਬਗਾਵਤ ਦੇ ਬੱਦਲ ਛਾ ਰਹੇ ਸਨ * ਪੇਰਸ ਦੀ ਬਗਾਵਤ ਹਟ ਚੁਕੀ ਸੀ ਅਤੇ ਹੁਣ ਉਥੇ ਡਰ ਦਾ ਕੋਈ ਕਾਰਣ ਨਹੀ ਸੀ, ਫ਼੍ਰਾਂਸ ਵਿੱਚੋਂ 'ਸ਼ਖ਼ਸੀ ਹਕੂਮਤ' ਹਟਕੇ 'ਕੌਮੀ ਹਕੂਮਤ' ਜਾਂ ਪਾਰਲੀਮੈਂਟ ਕਾਇਮ ਹੋਚੁਕੀ ਸੀ, ਰਾਜ ਕਾਜ ਦਾ ਪੂਰਾ ੨ ਅਧਿਕਾਰ ਜਜਾਕੋਵ੍ਹਿਨ ਤੇ ਥਰਮਿਡੋਰਿਯਨ ਦੇ ਹੱਥ ਸੌਂਪਿਆ ਗਿਆ ਸੀ, ਇਸ ਸਮੇਂ ਇੰਗਲੈਂਡ ਦੇ ਪ੍ਰਧਾਨ ਸੈਨਾਪਤਿ (ਜੰਗੀਲਾਟ) ਦੀ ਪੱਗ 'ਡਯੂਕ ਆਫ਼ ਯੌਰਕ' ਦੇ ਸਿਰ ਬੰਨ੍ਹੀ ਜਾ ਚੁਕੀ ਸੀ, 'ਹੀਟਸਲੈਂਡ' ਦੀ ਲੜਾਈ ਵਿਚ ਉਨ੍ਹਾਂ ਦੀ ਅਧੀਨ ਅੰਗ੍ਰੇਜ਼ੀ ਫ਼ੌਜ ਨੂੰ ਬਦਨਾਮੀ ਤੇ ਬੇਇਜ਼ਤੀ ਤੋਂ ਬਿਨਾਂ ਹੋਰ ਕੁਝ ਨਸੀਬ ਨਹੀਂ ਸੀ ਹੋਯਾ ॥

ਇਸ ਵੇਲੇ ਹਿੰਦੁਸਤਾਨ ਦੇ ਗਵਰਨਰ 'ਵਾਰੇਨ ਹੇਸ੍ਟਿੰਗਸ' ਦਾ ਹਿੰਦੁਸਤਾਨ ਸਬੰਧੀ ਮਸ਼ਹੂਰ ਮੁਕਦਮਾਂ ਲੰਡਨ ਦੀ ਪਾਰਲੀਮੈਂਟ ਵਿਚ ਬੜੇ ਜ਼ੋਰ ਸ਼ੋਰ ਨਾਲ ਚਲ ਰਿਹਾ ਸੀ, ਪਰਜਾ ਦੀ ਪਿਠ ਠੋਕਨ ਵਾਲੇ ਹਾਰਡੀ, ਟੁੱਕ ਤੇ ਥੱਲਵਾਲ ਪਾਰਲੀਮੈਂਟ ਤੋਂ ਰਿਹਾਈ ਪਾਕੇ ਖ਼ੁਸ਼ੀ ਨਾਲ ਫੁੱਲੇ ਅੰਗਾਂ ਵਿਚ ਨਹੀਂ ਸਮਾਉਂਦੇ ਸਨ ॥

ਪਰਜਾ ਦਾ ਜ਼ੋਰ ਹੋਨ ਦੇ ਸਬਬ ਸਾਰੇ ਇੰਗਲੈਂਡ ਵਿਚੋਂ ਕੁਝ ਦਿਨਾਂ ਲਈ 'ਹੇਵਿਯਸ' † ਕਨੂਨ ਹਟਾ ਦਿਤਾ ਗਿਆ ਸੀ, ਰਾਜ ਧਰਮ ਦੀ ਪ੍ਰਧਾਨਤਾ ਬਹੁਤ ਕਮਜ਼ੋਰ ਪੈ ਚੁਕੀ ਸੀ, ਅਤੇ ਰਾਜ ਹਕੂਮਤ ਦਾ ਝੰਡਾ ਝੁਕ ਰਿਹਾ ਸੀ ॥

ਫ਼੍ਰਾਂਸ ਨਾਲ ਲੜਾਈ ਕਰਨ ਵਾਸਤੇ ਵਜ਼ੀਰ ਮੰਡਲੀ

---

* ਫ੍ਰਾਂਸ ਦੀ ਰਾਜਧਾਨੀ ।

† ਬਿਨ੍ਹਾਂ ਕੀਤੇ ਕਸੂਰ ਵਿਚ, ਆਈਨ ਦੇ ਬਰਖਿਲਾਫ਼ ਰੋਕੇ ਜਾਨ ਦੀ ਬਿਪਤਾ ਤੋਂ ਬਚਨ ਲਈ ਰਾਜ ਸ਼ਕਤੀ ਦ੍ਵਾਰਾ ਕੈਦੀ ਨੂੰ ਛੱਡ ਦੇਨ ਦੇ ਕਾਨੂਨ ਦਾ ਨਾਮ ਹੈ ।

ਪਰਜਾ ਤੋਂ ਬਹੁਤ ਸਾਰਾ ਰੁਪਜਾ ਮੰਗ ਰਹੀ ਸੀ, ਦਾਸਵਿਕ੍ਰੀ ਦਾ ਰੁਜ਼ਗਾਰ ਹਟਾ ਦੇਣ ਲਈ 'ਦਿਲ ਵਰ ਫ਼ੋਰਸ' ਬੜਾ ਜ਼ੋਰ ਲਾਰਹੇ ਸਨ, 'ਬ੍ਰੰਸ ਵਿਕ' ਦੀ ਰਾਜ ਕੁਮਾਰੀ 'ਕੈਰੋਲਿਨ' ਨਾਲ ਪ੍ਰਿੰਸ-ਆਫ਼ ਵੇਲਜ਼' ਦੇ ਵਿਆਹ ਦੀ ਗੱਲ ਪੱਕੀ ਹੋਨ ਦੀ ਖਬਰ ਪਰਜਾ ਨੂੰ ਸੁਣਾ ਦਿਤੀ ਗਈ ਸੀ ॥



ਉੱਪਰ ਜਿਨ੍ਹਾਂ ਇਤਿਹਾਸਕ ਨੁਕਤਿਆਂ ਦਾ ਸਰਸਰੀ ਜੇਹਾ ਵਰਨਣ ਕੀਤਾ ਹੈ। ਪਾਠਕਾਂ ਨੂੰ ਅੱਗੇ ਚੱਲਕੇ ਇਨ੍ਹਾਂ ਸਭਨਾਂ ਗੱਲਾਂ ਦੇ ਸਮਝਨ ਦਾ ਬੜਾ ਸੁਖਾਲ ਹੋ ਜਾਇਗਾ ॥

ਸੰ: ੧੭੯੫ ਈ: ਦੇ ਜਨਵਰੀ ਮਹੀਨੇ ਦੀ ਇਕ ਰਾਤ ਵਿਚ 'ਹਾਲ ਵਰਨ' ਸ਼ੈਹਰ ਦੇ 'ਜਾਰਜ ਐਂਡ ਬਲੂਬੋਰ' ਹੋਟਲ ਦੇ ਇਕ ਸਜੇ ਸਜਾਏ ਕਮਰੇ ਵਿਚ ਅੰਗੀਠੀ ਦੇ ਚੁਗਿਰਦੇ ਦੇਸ ਪ੍ਰਦੇਸ ਵਿਚ ਫਿਰ ਤੁਰਕੇ ਵਾਪਾਰ ਕਰਨ ਵਾਲੇ ਸੌਦਾਗਰਾਂ ਦਾ ਝੁੰਡ ਬੈਠਾ ਅੱਗ ਸੇਕ ਰਿਹਾ ਸੀ, ਤੇ ਏਧਰ ਓਧਰ ਦੀਆਂ ਗੱਪਾਂ ਉੱਡ ਰਹੀਆਂ ਸਨ । ਕੁਝ ਸੌਦਾਗਰ ਤਾਂ ਉਸ ਵੇਲੇ ਜਾਨ ਨੂੰ ਤਿਆਰ ਸਨ ਅਤੇ ਜੋ ਲੰਮਾਂ ਸਫਰ ਕੱਟਕੇ ਆਏ ਸਨ। ਉਹ ਹੱਸ ਖੇਡਕੇ ਆਪਨਾ ਦਿਲ ਪਰਚਾ ਰਹੇ ਸਨ ॥

ਉਸ ਹੋਟਲ ਵਿਚ ਅਕਸਰ ਸੌਦਾਗਰਾਂ ਤੇ ਮੁਸਾਫਰਾਂ ਦਾ ਇਕੱਠ ਹੋਯਾ ਰਹਿੰਦਾ ਸੀ। ਇਸ ਲਈ ਬਹੁਤ ਸਾਰੇ ਆਪੋ ਵਿਚ ਇਕ ਦੂਜੇ ਨੂੰ ਜਾਨਦੇ ਪਛਾਨਦੇ ਸਨ, ਅਤੇ ਜਦ ਕਦੀ ਕੋਈ ਨਵਾਂ ਮੁਸਾਫ਼ਰ ਆ ਜਾਂਦਾ ਤਾਂ ਬੜੀ ਮੁਹੱਬਤ ਨਾਲ ਮਿਲ ਜੁਲਕੇ ਉਸ ਨਾਲ ਦੋਸਤੀ ਪੈਦਾ ਕਰ ਲੈਂਦੇ ਸਨ । ਉਂਵ ਤਾਂ ਹੋਟਲਾਂ ਵਿਚ ਸੈਂਕੜੇ ਤਰ੍ਹਾਂ ਦੇ ਲੋਕ ਆਯਾ ਜਾਯਾ ਕਰਦੇ ਹਨ, ਪਰ ਸਫਰ ਕਰਨ ਵਾਲੇ ਸੌਦਾਗਰਾਂ ਜੇਹੇ ਉਦਾਰ ਸਿੱਧੇ ਸਾਧੇ ਬੁਧਿਮਾਨ ਪੁਰਸ਼ ਘੱਟ ਹੀ ਹੱਥ ਲਗਦੇ ਹਨ ॥

ਜਿਸ ਦਿਨ ਦੀ ਗੱਲ ਅਸੀਂ ਲਿਖ ਰਹੇ ਹਾਂ, ਉਸ ਦਿਨ ਸ਼ਾਮ ਨੂੰ ੬ ਤੋਂ ੭ ਬਜੇ ਦੇ ਵਿਚੋਲੇ ਸੌਦਾਗਰ ਲੋਕ ਰਾਜਨੀਤਕ ਗੱਲਾਂ ਤੇ ਵਿਚਾਰ ਕਰ ਰਹੇ ਸਨ । ਉਸ ਵੇਲੇ ਇਕ ਵਾਰਗੀ ਬੂਹਾ

ਖੁਲ੍ਹ ਗਿਆ ਤੇ ਨਾਲ ਹੀ ੪੫ ਵਰ੍ਹੇ ਦੀ ਉਮਰ ਦਾ ਇਕ ਦੁਬਲਾ ਪਤਲਾ ਆਦਮੀ ਅੰਦਰ ਆ ਗਿਆ।

ਉਸਨੂੰ ਵੇਖਦਿਆਂ ਹੀ ਸਾਰੇ ਸੌਦਾਗਰ ਇਕ ਵਾਰਗੀ ਬੋਲ ਉੱਠੇ :—

ਆਹਾ! ਮਿਸਟਰ ਪੇਜ਼! ਤੁਸੀ ਆ ਗਏ। ਸੁਣਾਓ! ਰਾਜ਼ੀ ਤਾਂ ਹੋ!

ਮਿਸਟਰ ਪੇਜ਼ ਨੇ ਕਿਹਾ ਆਪ ਲੋਕਾਂ ਦੀ ਮੇਹਰਬਾਨੀ ਨਾਲ ਬਹੁਤ ਹੱਛਾ ਹਾਂ, ਪਰ ਭੁੱਖ ਨਾਲ ਜਾਨ੍ਹ ਨਿਕਲ ਰਹੀ ਹੈ। ਆਹ! ਅੱਜ ਦੀ ਸਰਦੀ ਭੀ ਗਜ਼ਬ ਦੀ ਹੈ। ਹਵਾ ਕੇਹੀ ਠੰਡੀ ਚਲ ਰਹੀ ਹੈ? (ਨੌਕਰ ਨੂੰ) ਜੋਨ! ਮੇਰੇ ਲਈ ਰੋਟੀ ਛੇਤੀ ਲਿਆਓ। ਮੇਰੇ ਕਪੜੇ ਉਤਾਰਕੇ ਰਖ ਦੇਹੁ, ਬੂਟ ਖੋਲ੍ਹਕੇ ਸਲੀਪਰ ਪਹਿਨਾ ਦੇਹੁ, ਜੋਨ ਨੇ ਮਿਸਟਰ ਪੇਜ਼ ਦਾ ਕੋਪ ਉਤਾਰਕੇ ਕਿੱਲੀ ਨਾਲ ਟੰਗ ਦਿੱਤਾ, ਤੇ ਟੋਪੀ ਇਕ ਪਾਸੇ ਲਟਕਾ ਆਪ ਰੋਟੀ ਲਿਔਨ ਚਲਾ ਗਿਆ॥

ਜੋਨ ਦੇ ਚਲੇ ਜਾਨ ਮਗਰੋਂ ਮਿਸਟਰ ਪੇਜ਼ ਲਈ ਕੁਰਸੀ ਅੱਗ ਦੇ ਕੋਲ ਰਖ ਦਿੱਤੀ ਗਈ। ਪੇਜ਼ ਨੇ ਪਹਿਲੇ ਹੱਥ ਪੈਰ ਗਰਮ ਕਰਕੇ ਸਰਦੀ ਦੂਰ ਕੀਤੀ। ਇਸਦੇ ਮਗਰੋਂ ਉਹ ਆਪਨੇ ਦੋਸਤਾਂ ਵੱਲ ਮੂੰਹ ਕਰਕੇ ਬੈਠ ਗਿਆ॥

ਸੌਦਾਗਰਾਂ ਵਿਚੋਂ ਇਕ ਨੇ ਪੁਛਿਆ ਕਿੰਨੀ ਦੂਰ ਦਾ ਸਫਰ ਕਰ ਆਏ ਹੋ। ਕੱਲ ਰਾਤ ਨੂੰ ਕਿਥੇ ਸੀ? ਇਸ ਵੇਲ੍ਹੇ ਕਿਥੋਂ ਆ ਰਹੇ ਹੋ?

ਪੇਜ਼ ਨੇ ਕਿਹਾ ਬਹੁਤ ਦੂਰ ਦਾ ਸਫਰ ਕੀਤਾ ਹੈ, ਕੱਲ ਐਲਸਬਰੀ ਹੋਟਲ ਵਿਚ ਰਾਤ ਕੱਟੀ ਸੀ। ਅੱਜ ਸਵੇਰੇ ਨੌ ਬਜੇ ਦੇ ਲਗ ਪਗ ਉਥੋਂ ਚੱਲਕੇ ਇਸ ਵੇਲੇ ਇਥੇ ਆ ਪੁੱਜਾ ਹਾਂ। ਐਲਸਬਰੀ ਦਾ ਨਾਮ ਸੁਣਦਿਆਂ ਹੀ ਇਕ ਸੌਦਾਗਰ ਨੇ ਕਿਹਾ:— ਐਲਸਬਰੀ ਦੀ ਕੋਈ ਨਵੀਂ ਖਬਰ ਲਿਆਏ ਹੋ? ਉਥੋਂ ਦੇ ਕਾਰੋਬਾਰ ਦਾ ਕੀ ਹਾਲ ਹੈ?

ਦੋਹਾਂ ਗੱਲਾਂ ਦਾ ਉਸਨੂੰ ਉੱਤਰ ਦੇਕੇ ਸਭਨਾਂ ਵੱਲ ਮੁਖ਼ਾਤਬ ਹੋਕੇ ਤੇ ਮੂੰਹ ਚਿੜ੍ਹਾਕੇ ਪੇਜ਼ ਨੇ ਕਿਹਾ– ਹਾਂ! ਉਥੇ ਇਸ ਵੇਲੇ ਜ਼ੁਲਮ ਦਾ ਸਤਾਰਾ ਚਮਕ ਰਿਹਾ ਹੈ। ਪਾਪ ਦਾ ਬਜ਼ਾਰ ਗਰਮ ਹੈ। ਹਾਂ! ਖ਼ੂਬ ਯਾਦ ਆਯਾ, ਕੀ ਤੁਸੀ 'ਸਰ ਰਿਚਰਡ ਸ਼੍ਰਾਮ ਫ਼ੋਰਡ' ਨੂੰ ਜਾਨਦੇ ਹੋ?

ਇਕ ਆਦਮੀ ਨੇ ਕਿਹਾ–ਨਾਮ ਜ਼ਰੂਰ ਸੁਣਿਆ ਹੈ, ਅਤੇ ਉਸਦੇ ਕੁਝ ੨ ਕੰਮਾਂ ਦਾ ਵੀ ਵਾਕਬ ਹਾਂ, ਪਰ ਅੱਜ ਤਕ ਉਸਦੀ ਸੂਰਤ ਵੇਖਣ ਦਾ ਸਮਾ ਨਹੀਂ ਮਿਲਿਆ। ਉਸਦੇ ਨਾਮ ਤੇ ਕੰਮ ਨੂੰ ਮੈਂ ਉਸੇ ਤਰ੍ਹਾਂ ਜਾਨਦਾ ਹਾਂ। ਜਿਸ ਤਰ੍ਹਾਂ ਬਾਦਸ਼ਾਹ ਜਾਰਜ ਨੂੰ ਨਾਂ ਵੇਖਨ ਤੇ ਭੀ ਅਸੀ ਲੋਕ ਉਸਦੀਆਂ ਬਹੁਤ ਸਾਰੀਆਂ ਗੱਲਾਂ ਨੂੰ ਜਾਨਦੇ ਹਾਂ। ਖ਼ੈਰ! ਏਹ ਤਾਂ ਦੱਸੋ, ਇਕ ਵਾਰ ਹੀ ਉਸਦਾ ਜ਼ਿਕਰ ਛੇੜਨ ਦਾ ਕੀਹ ਮਤਲਬ ਸੀ ?

ਪੇਜ਼ ਨੇ ਕਿਹਾ ਉਹ ਬੜੇ ਰਈਸ ਹਨ। ਐਲਸਬਰੀ ਸ਼ੈਹਰ ਦੇ ਕੋਲ ਇਕ ਪਿੰਡ ਵਿਚ ਉਨ੍ਹਾਂ ਦਾ ਇਕ ਬੜਾ ਭਾਰਾ ਆਲੀਸ਼ਾਨ ਮਕਾਨ ਬਨਿਆ ਹੋਯਾ ਹੈ। ਬੜੇ ਠਾਠ ਬਾਠ ਨਾਲ ਉਹ ਉਥੇ ਰਹਿੰਦੇ ਹਨ। ਅਕਸਰ ਉਥੋਂ ਦੇ ਸਾਰੇ ਬਾਸ਼ਿੰਦੇ ਕਹਿੰਦੇ ਹਨ ਕਿ ਉਹ ਬੜੇ ਦਾਨੀ ਤੇ ਧਰਮਾਤਮਾਂ ਹਨ। ਉਨ੍ਹਾਂ ਦੇ ਜ਼ਰੀਏ ਉਥੋਂ ਦੇ ਕਈ ਆਦਮੀਆਂ ਦੀ ਰੋਟੀ ਤੁਰਦੀ ਹੈ। ਐਲਸਬਰੀ ਦੇ ਮਸ਼ਹੂਰ ਬੈਂਕ ਦੇ ਉਹ ਇਕ ਬੜੇ ਹਿੱਸੇਦਾਰ ਹਨ। ਡਾਂਟ ਫਾਂਟ ਭੀ ਪੂਰੀ ਹੈ। ਉਧਰ ਤਾਂ ਉਹ ਇਸ ਧਰਮ ਕਰਮ ਦੀ ਆੜ ਹੇਠਾਂ ਬੜੇ ਸਾਧੂ ਸੁਭਾਵ ਬਨੇ ਹੋਏ ਹਨ, ਪਰ ਇਧਰ ਉਹ ਅਧਰਮ ਤੇ ਪਾਪ ਦੇ ਸਾਖਜਾਤ ਅਵਤਾਰ ਹਨ। ਉਨ੍ਹਾਂ ਦੀ ਇਕ ਗੱਲ ਪਾਪ ਕਰਮ ਤੋਂ ਰਹਿਤ ਨਹੀਂ ਹੈ॥

ਪ੍ਰਸ਼ਨ ਕਰਤਾ ਨੇ ਤ੍ਰਬਕ ਕੇ ਪੁਛਿਆ–ਹੈਂ! ਹੈਂ!! ਇਹ ਕਿਵੇਂ ?

ਪੇਜ਼ ਨੇ ਕਿਹਾ–ਛਲ, ਕਪਟ, ਫਰੇਬ, ਜੂਆ, ਚੋਰੀ, ਇਸਤ੍ਰੀ ਹੱਤਯਾ, ਅੱਗ ਲਾਣੀ ਆਦਿਕ ਬਹੁਤ ਗੱਲਾਂ ਹਨ॥

ਕਮਰੇ ਵਿਚ ਬੈਠੇ ਹੋਏ ਸਾਰੇ ਆਦਮੀ ਇਕ ਵੈਰਾਗੀ ਭੰਬ ਉੱਠੇ ਤੇ ਮਿਸਟਰ ਪੇਜ਼ ਦੇ ਮੂੰਹ ਨੂੰ ਅੱਖਾਂ ਪਾੜ ੨ ਕੇ ਵੇਖਣ ਲਗ ਪਏ। ਇਕ ਆਦਮੀ ਨੇ ਕਿਹਾ ਮੈਂ ਸੁਣਿਆ ਸੀ, ਜੋ 'ਸਰ ਰਿਚਰਡ' ਬੜੇ ਦਾਨੀ ਤੇ ਧਾਰਮਿਕ ਮਨੁੱਖ ਹਨ ਅਤੇ ਆਪਣੀ ਵਿਵਾਹਤਾ ਇਸਤ੍ਰੀ ਨਾਲ ਬੜਾ ਪ੍ਰੇਮ ਰੱਖਦੇ ਹਨ॥

ਏਹ ਸੁਣਕੇ ਪੇਜ਼ ਦੇ ਚੇਹਰੇ ਦਾ ਰੰਗ ਬਦਲ ਗਿਆ, ਉਸ ਭਾਵ ਦੇ ਬਦਲ ਜਾਨ ਦਾ ਭੇਦ ਕੋਈ ਭੀ ਨਾਂ ਪਾ ਸਕਿਆ। ਪੇਜ਼ ਨੇ ਨਫ਼ਰਤ ਨਾਲ ਕਿਹਾ- 'ਹਾਂ! ਉੱਸੇ ਧਰਮਾਤਮਾਂ ਪੁਰਸ਼ ਨੇ ਐਲਸਬਰੀ ਦੇ ਬੈਂਕ ਵਿਚ ਧੋਖਾ ਕੀਤਾ ਹੈ, ਉੱਸੇ ਬੈਂਕ ਦੇ 'ਰਾਮਸੇ' ਨਾਮਕ ਇਕ ਹਿੱਸੇਦਾਰ ਨੇ ਉਸਦੇ ਧੋਖੇ ਨੂੰ ਫੜਿਆ ਹੈ। ਇਸੇ ਗੱਲ ਤੇ ਪਤਨੀ ਭਗਤ ਧਾਰਮਿਕ ਸ੍ਰਾਮ ਫ਼ੋਰਡ ਨੇ ਆਪਣੀ ਇਸਤ੍ਰੀ ਦਾ ਖ਼ੂਨ ਕੀਤਾ ਹੈ ਅਤੇ ਖ਼ੂਨ ਦੀ ਗੱਲ ਲੋਕਾਂ ਵਿਚ ਮਲੂਮ ਨਾ ਹੋ ਜਾਏ। ਇਸ ਲਈ ਉਸਨੇ ਆਪਨੇ ਆਲੀਸ਼ਾਨ ਮਕਾਨ ਨੂੰ ਅੱਗ ਲਾ ਦਿੱਤੀ ਹੈ ਤੇ ਆਪ ਇਸ ਵੇਲੇ ਕਿਤੇ ਲੁਕ ਬੈਠਾ ਹੈ॥

ਸੌਦਾਗਰਾਂ ਵਿਚੋਂ ਜੇਹੜਾ ਸ਼ੁਰੂ ਤੋਂ ਗੱਲ ਬਾਤ ਕਰ ਰਿਹਾ ਸੀ। ਉਹ ਹੈਰਾਨੀ ਨਾਲ ਬੋਲ ਉੱਠਿਆ- ਆਹ! ਉਹ ਆਦਮੀ ਨਹੀਂ, ਰਾਖਸ਼ ਹੈ। ਕੀ ਉਸਦੇ ਫੜਨ ਲਈ ਵਾਰੰਟ ਜਾਰੀ ਹੋਯਾ ਹੈ?

ਪੇਜ਼ ਨੇ ਇਨਾਮ ਦਾ ਹਵਾਲਾ ਦੇਕੇ ਕਿਹਾ ਦੋ ਤਿੰਨ ਵੇਰੀ ਇਸ਼ਤਿਹਾਰ ਨਿਕਲਿਆ ਹੈ, ਹੁਲੀਏ ਸਹਿਤ ਵਾਰੰਟ ਹੈ, ਪਰ ਚਾਲਾਕ ਸ੍ਰਾਮ ਫ਼ੋਰਡ ਅਜੇ ਤਕ ਹੱਥ ਨਹੀਂ ਆਯਾ॥

ਜੋ ਸੌਦਾਗਰ ਉਸ ਰਾਤ ਨੂੰ ਹੋਟਲ ਤੋਂ ਜਾਨ ਵਾਲੇ ਸਨ, ਉਹ ਤਾਂ ਏਨੀ ਗੱਲ ਸੁਣਕੇ ਹੋਟਲੋਂ ਬਾਹਰ ਚਲੇ ਗਏ। ਬਾਕੀ ਰਹਿ ਗਏ ਸਿਰਫ ੧੨ ਆਦਮੀ, ਉਨ੍ਹਾਂ ੧੨ ਆਦਮੀਆਂ ਵਿਚੋਂ ਮਿਸਟਰ ਪੇਜ਼ ਦੋ ਆਦਮੀਆਂ ਨੂੰ (ਜੋ ਉਸਦੇ ਪੱਕੇ ਦੋਸਤ ਸਨ) ਨਾਲ ਲੈਕੇ ਇਕ ਦੂਸਰੇ ਕਮਰੇ ਵਿਚ ਜਾਕੇ ਉਨ੍ਹਾਂ ਨਾਲ

ਨਵੀਆਂ ੨ ਗੱਪਾਂ ਉਡਾਨ ਲੱਗਾ, ਪਹਿਲਾਂ ਹੀ ਉਸਨੇ ਕਿਹਾ ਕਿ 'ਸਰ ਰਿਚਰਡ' ਦਾ ਚੇਹਰਾ ਠੀਕ ਰਾਜ ਘਰਾਣੇ ਨਾਲ ਮਿਲਦਾ ਜੁਲਦਾ ਹੈ। ਸੁਨਣ ਵਿਚ ਆਯਾ ਹੈ ਕਿ ਮੌਜੂਦਾ ਮਹਾਰਾਜ ਤੀਸਰੇ ਜਾਰਜ ਜਦੋਂ ਪ੍ਰਿੰਸ ਆਫ਼ ਵੇਲਜ਼ ਸਨ । ਓਦੋਂ ਕ੍ਵੇਕਰ ਕੌਮ ਦੀ ਇਕ 'ਹੰਨਾ ਲਾਈਟ ਫ਼ੁਟ' ਬਹੁਤ ਸੁੰਦ੍ਰੀ ਲੜਕੀ ਨਾਲ ਉਨ੍ਹਾਂ ਦਾ ਗੁਪਤ ਪ੍ਰੇਮ ਹੋ ਗਿਆ ਸੀ॥

ਉੱਸੇ ਵੇਲੇ ਖਾਨਸਾਮੇ ਨੇ ਖਾਨੇ ਦੀਆਂ ਰਕਾਬੀਆਂ ਤੇ ਸ਼ਰਾਬ ਦੀ ਬੋਤਲ ਲਿਆਕੇ ਮੇਜ਼ ਤੇ ਸਜਾ ਦਿੱਤੀ। ਗੱਲ ਬਾਤ ਦਾ ਸਿਲਸਿਲਾ ਟੁੱਟ ਗਿਆ। ਪੇਜ਼ ਭੀ ਉਸ ਵੇਲੇ ਬਹੁਤ ਭੁੱਖਾ ਸੀ, ਭੁੱਖੇ ਬਘਿਆੜ ਵਾਂਗੂ ਖਾਨੇ ਤੇ ਜਾ ਪਿਆ ਤੇ ਮਨ ਭਾਉਂਦੇ ਮਾਸ, ਆਲੂ, ਕਬਾਬ ਪੇਟ ਵਿਚ ਭਰਨ ਲੱਗਾ, ਉਸਦੇ ਮਗਰੋਂ ਦੋ ਤਿੰਨ ਪਿਆਲੇ ਸ਼ਰਾਬ ਪੀਕੇ, ਕੁਝ ਫਲ ਖਾਕੇ, ਚੁਰਟਾਂ ਦਾ ਧੂੰਆਂ ਮੂੰਹ ਵਿਚੋਂ ਕੱਢਦਾ ਹੋਯਾ ਕਹਿਣ ਲੱਗਾ, 'ਹਾਂ! ਕੀ ਕਹਿ ਰਿਹਾ ਸੀ? ਠੀਕ ਹੈ। ਹੰਨਾ ਲਾਇਟਫੁੱਟ'; ਪ੍ਰਿੰਸ ਆਫ਼ ਵੇਲਜ਼ ਜਿਸ ਵੇਲੇ ਉਸ ਸੁੰਦ੍ਰੀ ਦੇ ਪ੍ਰੇਮ ਸਮੁੰਦਰ ਵਿਚ ਗੋਤੇ ਲਾ ਰਹੇ ਸਨ, ਉਸ ਵੇਲੇ ਉਸਨੂੰ ਗਰਭ ਹੋ ਗਿਆ ਸੀ, ਉਸੇ ਗਰਭ ਤੋਂ ਉਸਨੂੰ ਪੂਰੇ ਵਕਤ ਨਾਲ ਇਕ ਲੜਕਾ ਪੈਦਾ ਹੋਯਾ। ਕੋਈ ੨ ਕਹਿੰਦਾ ਹੈ ਕਿ ਯੁਵਰਾਜ ਨੇ ਉਸ ਨਾਲ ਚੋਰੀ ੨ ਵਿਆਹ ਕਰ ਲਿਆ ਸੀ। ਹੰਨਾ ਤੋਂ ਹੋਏ ਬੱਚੇ ਦੀ ਪਾਲਣਾ ਲਈ ਯੁਵਰਾਜ ਬਹਾਦਰ ਨੇ ਉਸਨੂੰ ਗੁਪਤ ਤ੍ਰੀਕੇ ਨਾਲ ਸੁਰਗਵਾਸੀ 'ਸਰਵਿਲੀਅਮ ਸ਼੍ਰਾਮ ਫ਼ੋਰਡ' ਦੇ ਘਰ ਭੇਜ ਦਿੱਤਾ ਸੀ। ਲੇਡੀਸ਼੍ਰਾਮ ਫ਼ੋਰਡ ਦਾ ਇਕ ਛੋਟਾ ਜੇਹਾ ਪੁਤ੍ਰ ਉਨਾਂ ਦਿਨਾਂ ਵਿਚ ਹੀ ਮਰ ਗਿਆ ਸੀ, ਇਸ ਲਈ ਦੋਨੋ ਇਸਤ੍ਰੀ ਪੁਰਸ਼ ਬੜੇ ਲਾਡ ਪਿਆਰ ਨਾਲ ਹੰਨਾਂ ਦੇ ਪੁਤ੍ਰ ਦਾ ਲਾਲਨ ਪਾਲਨ ਕਰਨ ਲੱਗੇ, ਮੈਂ ਏਹ ਗੱਲਾਂ ਕੰਨੀ ਸੁਣੀਆਂ ਕਹਿ ਰਿਹਾ ਹਾਂ, ਸੱਚ ਝੂਠ ਦੀ ਰੱਬ ਜਾਣੇ॥

ਪੇਜ਼ ਜਿਸ ਵੇਲੇ ਏਹ ਗੱਲਾਂ ਕਹਿ ਰਿਹਾ ਸੀ, ਉਸੇ ਵੇਲੇ ਕੋਪ ਪਾਈ ਇਕ ਹੱਟਾ ਕੱਟਾ ਜਵਾਨ ਕਮਰੇ ਵਿਚ ਵੜ ਆਯਾ

ਸੀ ਅਤੇ ਉਸਨੇ ਪੇਜ਼ ਦੀ ਅਖ਼ੀਰਲੀ ਗੱਲ ਸੁਣ ਲਈ ਸੀ। ਅੰਦਰ ਔਂਦਿਆਂ ਹੀ ਉਸਨੇ ਨਫ਼ਰਤ ਨਾਲ ਕਿਹਾ– 'ਮੇਰੇ ਖ਼ਿਆਲ ਵਿਚ ਏਹ ਗੱਲ ਬਿਲਕੁਲ ਝੂਠੀ ਬੇਜੜ੍ਹ ਤੇ ਬੇਮੁਨਿਆਦ ਮਲੂਮ ਹੁੰਦੀ ਹੈ'॥

ਨਵੇਂ ਆਏ ਪੁਰਸ਼ ਨੇ ਨਫ਼ਰਤ ਨਾਲ ਕਈ ਸ਼ਬਦ ਕਹੇ, ਜਿਨ੍ਹਾਂ ਨੂੰ ਸੁਣਕੇ ਕਮਰੇ ਵਿਚ ਬੈਠੇ ਤਿੰਨੇ ਆਦਮੀ ਚੌਂਕ ਪਏ, ਅਤੇ ਹੈਰਾਨੀ ਨਾਲ ਉਸਦੀ ਸੂਰਤ ਨੂੰ ਵੇਖਣ ਲੱਗ ਪਏ। ਉਸਦਾ ਬਦਨ ਸੁਡੌਲ ਤੇ ਸੁੰਦਰ ਸੱਚੇ ਵਿਚ ਢਲਿਆ ਹੋਯਾ ਸੀ, ਉਸਦਾ ਚੇਹਰਾ ਖ਼ੂਬ ਸੂਰਤ ਤੇ ਰੌਬੀਲਾ ਸੀ। ਛਾਤੀ ਚੌੜੀ ਤੇ ਉੱਚੀ ਸੀ। ਸ਼ਰਾਬ ਦੇ ਨਸ਼ੇ ਵਿਚ ਉਹ ਚੂਰ ਹੋ ਰਿਹਾ ਸੀ, ਚਾਲ ਢਾਲ ਤੇ ਕਪੜੇ ਲੱਤੇ ਵੱਲੋਂ ਉਹ ਕਿਸੇ ਉੱਚੇ ਖਾਨਦਾਨ ਦਾ ਜਵਾਨ ਮਲੂਮ ਹੁੰਦਾ ਸੀ। ਉਸਦੇ ਵਾਲ ਕੁਝ ਕਾਲੇ ਤੇ ਕੁਝ ਭੂਰੇ ਪਰ ਘੁੰਘਰਾਲੇ ਤੇ ਚਮਕਦਾਰ ਸਨ, ਅਤੇ ਉਮਰਾ ਤੀਹਾਂ ਵਰ੍ਹਿਆਂ ਤੋਂ ਕੁਝ ਵਧ ਸੀ॥

ਉਹ ਓਪਰਾ ਆਦਮੀ ਉਤੇ ਕਹੀ ਹੋਈ ਗੱਲ ਕਹਿਕੇ ਟੋਪੀ, ਕੋਪ ਤੇ ਦਸਤਾਨੇ ਉਤਾਰਕੇ ਇਕ ਮੇਜ਼ ਕੋਲ ਬੈਠ ਗਿਆ, ਕਮਰੇ ਵਿਚ ਔਣ ਤੋਂ ਪਹਿਲਾਂ ਹੀ ਉਹ ਇਕ ਗਿਲਾਸ ਸ਼ਰਾਬ ਦਾ ਹੁਕਮ ਦੇ ਆਯਾ ਸੀ, ਉਸਦੇ ਬੈਠਣ ਸਾਰ ਖਾਨਸਾਮਾ ਸ਼ਰਾਬ ਲੈਕੇ ਹਾਜ਼ਰ ਹੋਯਾ।।

ਉਸ ਓਪਰੇ ਆਦਮੀ ਦੇ ਕਮਰੇ ਵਿਚ ਪੈਰ ਧਰਦਿਆਂ ਹੀ ਮਿਸਟਰ ਪੇਜ਼ ਦੀ ਨਜ਼ਰ ਉਸ ਉਤੇ ਪਈ, ਓਹ ਉਸੇ ਵੱਲ ਇਕ ਟੱਕ ਵੇਖਣ ਲਗਾ, ਪਰ ਵੇਖਨ ਦੇ ਢੰਗ ਤੋਂ ਕੋਈ ਬੁਰਿਆਈ ਪ੍ਰਤੀਤ ਹੁੰਦੀ ਸੀ, ਅਤੇ ਨਾ ਕੋਈ ਨੀਚਤਾ ਦਾ ਨਿਸ਼ਾਨ ਮਲੂਮ ਹੁੰਦਾ ਸੀ, ਵੇਖਦੇ ੨ ਮਿਸਟ੍ਰ ਪੇਜ਼ ਨੂੰ ਯਾਦ ਆਯਾ ਕਿ ਇਸ ਆਦਮੀ ਨੂੰ ਅੱਗੇ ਭੀ ਕਿਤੇ ਵੇਖਿਆ ਹੈ, ਪਰ ਉਸਨੂੰ ਨਾਲ ਹੀ ਏਹ ਸੰਸਾ ਹੋ ਗਿਆ ਕਿ ਏਹ ਆਦਮੀ ਓਹ ਹੈ ਯਾ ਨਹੀਂ ? ਸ਼ਾਇਦ ਮੈਂ ਭੁਲਦਾ ਤਾਂ ਨਹੀਂ ਹਾਂ, ਉਹ ਇਸੇ ਭੰਨ ਤੋੜ ਵਿੱਚ

ਲੱਗਾ ਹੋਯਾ ਸੀ, ਕਿ ਉਸਦੇ ਸਾਥੀ ਦੋਵੇਂ ਸੌਦਾਗਰ ਬਾਹਰ ਚਲੇ ਗਏ, ਕਮਰੇ ਵਿਚ ਸਿਰਫ਼ ਪੇਜ਼ ਤੇ ਉਹ ਓਪਰਾ ਆਦਮੀ ਰਹਿ ਗਿਆ ॥

—o—

## ਕਾਂਡ ੨
## ਭੱਜਨਾ ਤੇ ਮਗਰ ਪੈਣਾ

ਜਿਸ ਆਦਮੀ ਨੂੰ ਅਸੀ ਹੁਨ ਤੱਕ ਓਪਰਾ ਆਦਮੀ ਕਹਿੰਦੇ ਆਏ ਹਾਂ, ਉਸਨੇ ਏਹ ਨਹੀਂ ਸੀ ਵੇਖਿਆ, ਕਿ ਪੇਜ਼ ਉਸਨੂੰ ਤੇਜ਼ ਨਜ਼ਰ ਨਾਲ ਵੇਖ ਰਿਹਾ ਹੈ, ਕਮਰੇ ਦੇ ਅੰਦਰ ਪੈਰ ਰਖਦਿਆਂ ਹੀ ਉਸਨੇ ਕੀ ਕਿਹਾ ਸੀ, ਲੋਕਾਂ ਨੇ ਕੀ ਸੁਣਿਆ ਸੀ ? ਉਹ ਏਹ ਸਭ ਕੁਝ ਭੁੱਲ ਗਿਆ ਸੀ, ਕੁਰਸੀ ਤੇ ਬੈਹਿੰਦਿਆਂ ਹੀ ਉਹ ਡੂੰਘੀ ਚਿੰਤਾ ਵਿਚ ਏਨਾ ਡੁਬ ਗਿਆ ਸੀ, ਕਿ ਉਸਨੂੰ ਏਹ ਭੀ ਖਿਆਲ ਨਾ ਰਿਹਾ ਜੋ ਕਮਰੇ ਵਿਚ ਕੋਈ ਹੋਰ ਭੀ ਹੈ ਯਾਂ ਨਹੀ ?

ਕਿਸੇ ਓਪਰੇ ਆਦਮੀ ਨੂੰ ਇਉਂ ਘੂਰ ੨ ਕੇ ਵੇਖਨਾ ਚੰਗਾ ਨਹੀਂ, ਜੇਕਰ ਉਹ ਵੇਖ ਲਏਗਾ ਤਾਂ ਓਹ ਬੁਰਾ ਸਮਝੇਗਾ, ਏਹ ਸੋਚਕੇ ਪੇਜ਼ ਅੰਗੀਠੀ ਵੱਲ ਮੂੰਹ ਫ਼ੇਰਕੇ ਬੈਠ ਗਿਆ, ਅਤੇ ਅੱਗ ਨੂੰ ਛੇੜਕੇ ਭੜਕਾਨ ਲੱਗਾ । ਚੰਚਲ ਚਿੱਤ ਕਾਇਮ ਕਰਨ ਲਈ ਉਸਨੇ ਪਾਣੀ ਮਿਲਾਕੇ ਦੋ ਚਾਰ ਘੁੱਟ ਵਿਸਕੀ ਸ਼ਰਾਬ ਪੀਤੀ, ਪਰ ਉਸਦੇ ਦਿਲ ਦੀ ਘਬਰਾਹਟ ਨ ਘਟੀ, ਸਗੋਂ ਕੁਝ ਹੋਰ ਵਧ ਗਈ, ਇਥੋਂ ਤੀਕ ਕਿ ਸਹਿਜੇ ੨ ਉਹ ਦੁਖਦਾਈ ਹੋ ਗਈ। ਕੁਝ ਚਿਰ ਮਗਰੋਂ ਉਹ ਫਿਰ ਓਪਰੇ ਆਦਮੀ ਵੱਲੇ ਟੇਢੀ ਨਜ਼ਰ ਵੇਖਣ ਲੱਗਾ ॥

ਬੇਚੈਨੀ ਨਾਲ ਕੁਰਸੀ ਤੇ ਬੈਠਾ ਆਕੜਾਂ ਲੈਂਦਾ । ਪੇਜ਼ ਮਨ ਹੀ ਮਨ ਕਹਿਣ ਲੱਗਾ- 'ਏਹ ਕੀ ? ਏਹ ਭਰਮ ਤਾਂ ਨਹੀਂ ਹੈ ? ਹੋ ਭੀ ਸਕਦਾ ਹੈ, ਉਸ ਡਰੌਨੀ ਘਟਨਾਂ ਦੇ ਮਗਰੋਂ ਉਸਦਾ

ਅਜੇਹੀ ਅਂਮ ਜਗ੍ਹਾ ਵਿਚ ਔਣਾ ਅਸੰਭਵ ਜੇਹਾ ਮਲੂਮ ਹੁੰਦਾ ਹੈ; ਪਰ ਸੂਰਤ ਸ਼ਕਲ ਤਾਂ ਇਕੋ ਜੇਹੀ ਮਲੂਮ ਹੁੰਦੀ ਹੈ, ਉਜੇਹਾ ਮੂੰਹ ਉਜੇਹੀਆਂ ਅੱਖਾਂ, ਉਸੇ ਤਰ੍ਹਾਂ ਦੇ ਵਾਲ, ਉਜੇਹੀਆਂ ਗੱਲ੍ਹਾਂ ਤੇ ਉਸੇ ਤਰ੍ਹਾਂ ਦੀ ਡੀਲ ਡੌਲ ਚਾਲ ਢਾਲ, ਸਭ ਕੁਝ ਉਸੇ ਤਰ੍ਹਾਂ ਦਾ ਹੈ, ਕੀ ਏਹ ਓਪਰਾ ਆਦਮੀ ਓਹੀ ਆਦਮੀ ਹੈ। ਬੜੀ ਗੁੰਜਲ ਹੈ, ਕੁਝ ਠੀਕ ਮਲੂਮ ਨਹੀਂ ਹੁੰਦਾ ॥

ਇਸ ਤਰ੍ਹਾਂ ਸੋਚਕੇ ਪੇਜ਼ ਨੇ ਬੜੇ ਜ਼ੋਰ ਨਾਲ ਘੰਟੀ ਵਜਾਈ ਘੰਟੀ ਦੀ ਅਵਾਜ ਸੁਣਦਿਆਂ ਹੀ ਖਾਨਸਾਮਾ ਘਬਰਾ ਗਿਆ, ਉਸਨੇ ਛੇਤੀ ਨਾਲ ਆਕੇ ਡਰਦਿਆਂ ੨ ਪੁੱਛਿਆ – 'ਕੀ ਸ਼ਰਾਬ ਹੱਛੀ ਨਹੀਂ ਹੈ ?' ਪੇਜ਼ ਨੇ ਕਿਹਾ– 'ਚੰਗੀ ਹੈ, ਇਕ ਪਿਆਲਾ ਹੋਰ ਲਿਆਓ' ਇਹ ਸੁਣਕੇ ਉਸਦਾ ਦਿਲ ਟਿਕਾਣੇ ਹੋਯਾ, ਉਹ ਚਲਾ ਗਿਆ ਤੇ ਝਟ ਪਟ ਸ਼ਰਾਬ ਲੈਕੇ ਮੁੜ ਆਯਾ। ਉਸਨੇ ਆਕੇ ਵੇਖਿਆ ਕਿ ਪੇਜ਼ ਉਸ ਓਪਰੇ ਆਦਮੀ ਨੂੰ ਘੂਰ ਰਿਹਾ ਹੈ, ਪਰ ਉਸਨੂੰ ਇਸ ਗੱਲ ਦਾ ਕੁਝ ਭੀ ਧਿਆਨ ਨਹੀਂ ਹੈ। ਉਹ ਸ਼ਰਾਬ ਪੀਕੇ ਖਿੜਕੀਆਂ ਵਿਚ ਟੰਗੀਆਂ ਹੋਈਆਂ ਜਹਾਜ਼ੀ ਲੜਾਈਆਂ ਦੀਆਂ ਤਸਵੀਰਾਂ ਵੇਖ ਰਿਹਾ ਹੈ ॥

ਪੇਜ਼ ਨੇ ਇਸ਼ਾਰੇ ਨਾਲ ਖਾਨਸਾਮੇ ਜੋਨ ਨੂੰ ਆਪਨੇ ਕੋਲ ਬੁਲਾਕੇ ਸਹਿਜੇ ਪੁੱਛਿਆ– ਏਹ ਆਦਮੀ ਕੌਣ ਹੈ ?

ਜੋਨ ਨੇ ਭੀ ਸਹਿਜ ਨਾਲ ਜਵਾਬ ਦਿੱਤਾ ਕਿ ਹਜ਼ੂਰ ! ਮੈਂ ਤਾਂ ਨਹੀਂ ਜਾਣਦਾ, ਪਰ ਮੇਰੇ ਮਾਲਕ ਜਾਨਦੇ ਹਨ, ਔਣ ਲੱਗਿਆਂ ਜਦ ਇਸਨੇ ਸ਼ਰਾਬ ਭੇਜਨ ਦਾ ਹੁਕਮ ਦਿੱਤਾ ਸੀ, ਤਾਂ ਦੋਹਾਂ ਆਦਮੀਆਂ ਦੀ ਗੱਲ ਬਾਤ ਤੋਂ ਮੈਨੂੰ ਏਹੋ ਹੀ ਮਲੂਮ ਹੋਯਾ ਸੀ ॥

ਪੇਜ਼–ਹੱਛਾ ਜੋਨ ! ਜਾਓ, ਅਤੇ ਆਪਨੇ ਮਾਲਕ ਤੋਂ ਪੁੱਛ ਆਓ, ਕਿ ਏਹ ਆਦਮੀ ਕੌਣ ਹੈ ?'

ਖਾਨਸਾਮਾ ਚੁਪ ਚਾਪ ਹੌਲੀ ਜੇਹੀ ਚਲਾ ਗਿਆ। ਉਸਦੇ ਚਲੇ ਜਾਨ ਮਗਰੋਂ ਪੇਜ਼ ਨੇ ਮਨ ਵਿਚ ਸੋਚਿਆ ਕਿ 'ਹੁਣ ਮੇਰਾ

ਸਦੇਹ ਦੂਰ ਹੋ ਜਾਏਗਾ' ਇੰਨੇ ਨੂੰ ਖਾਨਸਾਮਾ ਭੀ ਮੁੜ ਆਯਾ ਤੇ ਉਸਨੇ ਪੇਜ਼ ਦੇ ਕੰਨ ਵਿਚ ਹੌਲੀ ਜੇਹੀ ਕਿਹਾ– 'ਹਜ਼ੂਰ ! ਕੁਝ ਭੀ ਮਲੂਮ ਨਹੀਂ ਹੋਯਾ। ਮੇਰੀ ਗੱਲ ਸੁਣਦਿਆਂ ਹੀ ਮਾਲਕ ਨੇ ਕਿਹਾ– 'ਜਾਹ, ਜਾਹ; ਆਪਨੇ ਕੰਮ ਦਾ ਧਿਆਨ ਕਰ, ਤੈਨੂੰ ਇਨ੍ਹਾਂ ਗੱਲਾਂ ਦੀ ਕੀ ਪਈ ਹੈ ?'

ਏਹ ਸੁਣਕੇ ਪੇਜ਼ ਨੇ ਹੌਲੀ ੨ ਕਿਹਾ– 'ਤਦ ਮੇਰਾ ਕਿਆਸ ਠੀਕ ਹੈ' ਏਨਾ ਕਹਿਕੇ ਉਸਨੇ ਓਪਰੇ ਆਦਮੀ ਵੱਲ ਵੇਖਿਆ। ਦੋਹਾਂ ਦੀਆਂ ਅੱਖਾਂ ਅਡੋਲ ਤੇ ਸ਼ਾਂਤ ਸਨ, ਉਸਦੇ ਮੂੰਹ ਤੇ ਗੰਭੀਰਤਾ ਅਤੇ ਗੌਰਵ ਝਲਕ ਰਿਹਾ ਸੀ, ਏਹ ਵੇਖਕੇ ਪੇਜ਼ ਨੇ ਖਿਆਲ ਕੀਤਾ ਕਿ 'ਅਪਰਾਧੀ ਵਿਚ ਏਨਾ ਧੀਰਜ ਨਹੀਂ ਰਹਿ ਸਕਦਾ ॥'

ਇਸ ਤਰ੍ਹਾਂ ਸੋਚਦਿਆਂ ੨ ਪੇਜ਼ ਨੂੰ ਅਚਾਨਕ ਯਾਦ ਆ ਗਿਆ ਕਿ ਇਸਨੇ ਕਮਰੇ ਵਿਚ ਵੜਦਿਆਂ ਹੀ ਇਕ ਗੱਲ ਕਹੀ ਸੀ। ਉਹ ਗੱਲ ਬਿਲਕੁਲ ਨਿਰਦੋਖ ਨਹੀ ਸੀ, ਉਸਨੂੰ ਏਹ ਭੀ ਖਿਆਲ ਆਯਾ ਕਿ ਮੇਰੀ ਹੀ ਗੱਲ ਉਤੇ ਇਸਦੇ ਮੂੰਹੋਂ ਉਹ ਗੱਲ ਨਿਕਲ ਪਈ ਸੀ ॥

ਹੁਣ ਪੇਜ਼ ਨੇ ਉਸ ਨਾਲ ਗੱਲ ਬਾਤ ਕਰਨ ਦੀ ਇਛਾ ਕਰ ਲਈ ਇਕ ਦੋ ਵੇਰੀ ਖੰਗਕੇ ਪੇਜ਼ ਨੇ ਕਿਹਾ– ਸ੍ਰੀਮਾਨ ! ਅੱਜ ਬੜੀ ਠੰਢ ਹੈ ॥

ਇਸਦੇ ਜਵਾਬ ਵਿਚ ਓਪਰੇ ਆਦਮੀ ਨੇ ਰੁਖਾਈ ਨਾਲ 'ਹਾਂ, ਹੈ' ਇਹ ਕਹਿਕੇ, ਆਪਣਾ ਮੂੰਹ ਮੋੜ ਲਿਆ ਅਤੇ ਅਜੇਹੇ ਢੰਗ ਨਾਲ ਬੈਠ ਗਿਆ। ਜਿਵੇਂ ਉਹ ਗੱਲ ਬਾਤ ਕਰਨੀ ਹੀ ਨਹੀਂ ਚਾਹੁੰਦਾ ॥

ਏਹ ਵੇਖਕੇ ਪੇਜ਼ ਬੁੱਲ੍ਹ ਟੁਕਨ ਲੱਗਾ, ਅਖੀਰ ਹਿੰਮਤ ਕਰਕੇ ਉੱਠਿਆ ਤੇ ਉਸਦੀ ਮੇਜ਼ ਕੋਲ ਜਾਕੇ ਉਸ ਵੱਲ ਵੇਖਕੇ ਕਹਿਣ ਲੱਗਾ– ਸ੍ਰੀ ਮਾਨ ਜੀ ! ਮਾਫ਼ ਕਰਨਾ; ਮੇਰਾ ਖਿਆਲ ਹੈ। ਮੈਂ ਆਪਨੂੰ ਹੋਰ ਕਿਤੇ ਭੀ ਵੇਖਿਆ ਹੈ ॥'

ਏਹ ਸੁਣਕੇ ਉਸਨੇ ਭੌਹਾਂ ਚੜ੍ਹਾਕੇ ਘੁਮੰਡ ਨਾਲ ਕਿਹਾ– "ਏਹ ਬਿਲਕੁਲ ਅਨਹੋਨੀ ਗੱਲ ਹੈ, ਮੈਂ ਕੇਵਲ ਇਸੇ ਲਈ ਇਥੇ ਆਯਾ ਹਾਂ,ਕਿ ਜਿਸ ਕਰਕੇ ਮੈਨੂੰ ਕੋਈ ਜਾਨ ਪਛਾਨ ਨ ਸੱਕੇ। ਉਸਦੀ ਗੱਲ ਮੁਕਦਿਆਂ ਹੀ ਪੇਜ਼ ਝੱਟ ਪੱਟ ਬੋਲ ਪਿਆ ਕਿ 'ਮੈਂ ਭੀ ਏਹੀ ਸਮਝਦਾ ਹਾਂ, ਆਪਨੂੰ ਵੇਖਦਿਆ ਹੀ ਮੈਂਨੂੰ ਕੁਝ ਸੰਦੇਹ ਹੋਯਾ ਸੀ, ਪਰ ਹੁਣ ਆਪਦੀਆਂ ਗਲਾਂ ਨਾਲ ਮੇਰਾ ਉਹ ਭਰਮ ਦੂਰ ਹੋ ਗਿਆ ਹੈ।"

ਗੁੱਸੇ ਨਾਲ ਓਪਰਾ ਆਦਮੀ ਇਸ ਗਲ ਬਾਤ ਦੇ ਵਿਚ ਹੀ ਉਠ ਖੜੋਤਾ, ਮਲੂਮ ਹੁੰਦਾ ਸੀ, ਜੋ ਉਹ ਪੇਜ਼ ਨੂੰ ਇਕ ਕਰੜਾ ਜਵਾਬ ਦਿਤਾ ਚਾਹੁੰਦਾ ਹੈ, ਉਸ ਵੇਲੇ ਪੇਜ਼ ਦੇ ਮਨ ਵਿਚ ਜੋ ਆਯਾ ਉਹ ਕਹਿਕੇ ਕਮਰੇ ਤੋਂ ਬਾਹਰ ਚਲਾ ਗਿਆ॥

ਏਹ ਸਭ ਕੁਛ ਵੇਖ ਸੁਣਕੇ ਉਹ ਓਪਰਾ ਆਦਮੀ ਗੁਸੇ ਨਾਲ ਅੱਗ ਭਬੂਕਾ ਹੋਗਿਆ, ਉਸਨੇ ਜੋਰ ਨਾਲ ਕਿਹਾ–'ਬੇਅਦਬ ਕੁੱਤੇ, ਬੇਹੂਦੇ, ਬੇ ਤਮੀਜ਼! ਮੈਂ ਹੀ ਏਥੇ ਆਕੇ ਬੇਵਕੂਫੀ ਕੀਤੀ ਹੈ ਨਾ ਔਂਦਾ, ਨਾ ਪਛਾਨਿਆ ਜਾਂਦਾ' ਏਹ ਕਹਿਕੇ ਉਸਨੇ ਟੋਪੀ ਪਾ ਲਈ ਤੇ ਕੇਪ ਉਪਰੋਂ ਦੀ ਪਾਕੇ ਉਸਦੇ ਕਾਲਰਾਂ ਨੂੰ ਉਚਾ ਕਰਕੇ ਉਸਨੇ ਆਪਨਾ ਮੂੰਹ ਇਸਤਰਾਂ ਢੱਕ ਲਿਆ ਕਿ ਜਿਸ ਕਰਕੇ ਕੋਈ ਪਛਾਨ ਨਾ ਸੱਕੇ, ਇਸਦੇ ਮਗਰੋਂ ਉਹ ਝੱਟ ਪੱਟ ਤੁਰ ਪਿਆ॥

ਇਧਰ ਜੋਸ਼ ਵਿਚ ਆਕੇ ਪੇਜ਼ ਹੋਟਲ ਦੇ ਮਾਲਕ ਕੋਲ ਦੌੜ ਗਿਆ, ਉਹ ਇੱਕਲਾ ਆਪਨੀ ਬੈਠਕ ਵਿਚ ਬੈਠਾ ਸੀ, ਉਸਨੂੰ ਵੇਖਕੇ ਪੇਜ਼ ਨੇ ਰੁਖਾਈ ਨਾਲ ਪੁਛਿਆ 'ਕਿ ਤੁਸੀਂ ਨਹੀ ਜਾਨਦੇ ਕਿ ਆਪਦੇ ਮਕਾਨ ਤੇ ਇਸ ਵੇਲੇ ਕੇਹੜਾ ਆਦਮੀ ਮੌਜੂਦ ਹੈ?"

ਏਹ ਸੁਣਕੇ ਹੋਟਲ ਵਾਲੇ ਨੇ ਉਤਰ ਦਿੱਤਾ–'ਹਾਂ! ਜਾਨਦਾ ਹਾਂ, ਪਰ ਓਹ ਚਾਹੁੰਦਾ ਹੈ ਕਿ ਉਸਨੂੰ ਏਥੇ ਕੋਈ ਪਛਾਨ ਨ ਸਕੇ; ਇਸ ਲਈ ਔਂਦਿਆਂ ਹੀ ਉਸਨੇ ਇਸ਼ਾਰੇ ਨਾਲ ਮੈਨੂੰ ਕਹਿ

ਦਿਤਾ ਸੀ, ਕਿ.............

ਏਹ ਸੁਣਕੇ ਪੇਜ਼ ਨੇ ਗੁੱਸ਼ੇ ਨਾਲ ਕਿਹਾ–'ਭੱਠ ਵਿੱਚ ਪਏ ਉਸਦਾ ਇਸ਼ਾਰਾ, ਕੀ ਤੁਸੀ ਆਦਮੀ ਹੋ ? ਕੀ ਤੁਸੀ ਸੱਚੇ ਅੰਗ੍ਰੇਜ਼ ਹੋ ਅਜੇਹੇ ਆਦਮੀ ਨੂੰ ਆਪਨੇ ਮਕਾਨ ਤੇ ਵੇਖਕੇ ਭੀ ਤੁਸੀ ਹੁਣ ਤੀਕਰ ਚੁਪ ਚਾਪ ਬੈਠੇ ਹੋ ?"

ਇਸਦੇ ਉੱਤਰ ਵਿੱਚ ਹੋਟਲ ਦੇ ਮਾਲਕ ਨੇ ਛਿੱਥੇ ਹੋਕੇ ਕਿਹਾ–ਜੇਕਰ ਉਹ ਆਪਨੂੰ ਪ੍ਰਗਟ ਨਹੀਂ ਕੀਤਾ ਚਾਹੁੰਦਾ, ਤਾਂ ਦੱਸੋ, ਮੈਨੂੰ ਤੁਹਾਨੂੰ ਕੀ ਲੋੜ ਹੈ, ਜੋ ਵਿਚਾਲੇ ਅਪਨੀ ਲੱਤ ਅੜਾ-ਈਏ ? ਇਸਦੇ ਉੱਤਰ ਵਿਚ ਪੇਜ ਨੇ ਗਰਜ ਕੇ ਕਿਹਾ–"ਮੈਨੂੰ ਤੁਹਾਨੂੰ ਕੀ ਲੋੜ ਹੈ ? ਇਸੇ ਵੇਲੇ ਬਾਰੀ ਵਿਚੋਂ ਉਸ ਓਪਰੇ ਆਦਮੀ ਨੂੰ ਜਾਂਦਿਆਂ ਵੇਖਕੇ ਪੇਜ ਨੇ ਕਿਹਾ–"ਵੇਖੋ, ਰੋਪ ਨਾਲ ਢੱਕਿਆ ਹੋਯਾ ਨਿਕਲਿਆ ਜਾਂਦਾ ਹੈ, ਮੈਂ ਉਸਨੂੰ ਹੁਣੇ ਫੜਦਾ ਹਾਂ ॥"

ਏਨਾ ਕਹਿਕੇ ਪੇਜ਼ ਉਸਨੂੰ ਫੜਨ ਲਈ ਦੌੜਿਆ, ਪਰ ਰਾਹ ਵਿਚ ਪਈ ਹੋਈ ਚਟਾਈ ਨਾਲ ਠੁਡਾ ਖਾਕੇ ਧੱੜਮ ਡਿੱਗ ਪਿਆ, ਉਸਨੇ ਬੜੀ ਸੱਟ ਲਗੀ, ਜਦ ਤੱਕ ਉਹ ਆਪਨਾ ਆਪ ਸੰਭਾਲ ਕ ਉੱਠਿਆ ਤਦ ਤਕ ਉਹ ਆਦਮੀ ਹੋਟਲ ਤੋਂ ਬਾਹਰ ਨਿਕਲ ਗਿਆ, ਉਸੇ ਵੇਲੇ ਮੋਟੇ ਕਪੜੇ ਪਾਈ ਤੇ ਹੱਥ ਵਿਚ ਮੋਟੇ ਸੋਟੇ ਲਈ ਦੋ ਆਦਮੀ ਹੋਟਲ ਵਿਚ ਆਏ, ਦਲੀਜ਼ ਵਿਚ ਪੈਰ ਰਖਦਿਆਂ ਹੀ ਇਕ ਨੇ ਦੂਜੇ ਨੂੰ ਕਿਹਾ–'ਯਾਰ ! ਪਹਿਲੇ ਏਹ ਨਾਂ ਦੱਸਾਂਗੇ ਕਿ ਅਸੀ ਸ਼ਿਪਾਹੀ ਹਾਂ' ॥

'ਸਿਪਾਹੀ' ਦਾ ਨਾਮ ਸੁਣਦਿਆਂ ਹੀ ਪੈਰ ਦੀ ਸੱਟ ਦੀ ਕੁਝ ਭੀ ਪਰਵਾਹ ਨਾ ਕਰਕੇ ਪੇਜ ਉਨ੍ਹਾਂ ਦੇ ਪਾਸ ਗਿਆ ਤੇ ਕਹਿਣ ਲੱਗਾ–'ਕੀ ਤੁਸੀ ਸਿਪਾਹੀ ਹੋ ? ਮੈਂ ਸਮਝ ਗਿਆ ਹਾਂ ਕਿ ਤੁਸੀ ਕਿਸ ਲਈ ਇਥੇ ਆਏ ਹੋ, ਤੁਸਾਂ ਲੋਕਾਂ ਨੂੰ ਮੈ ਕੁਝ ਮਦਦ ਭੀ ਦੇ ਸਕਦਾ ਹਾਂ।'

ਏਹ ਸੁਣਕੇ ਪੁਲਸੀਏ ਨੇ ਕਿਹਾ– "ਹੌਲੀ ਭਾਈ

ਹੌਲੀ ! ਮੇਹਰਬਾਨੀ ਕਰਕੇ ਇਤਨੇ ਜੋਰ ਨਾਲ ਨਾ ਬੋਲੋ ਜੇਕਰ ਏਹ ਮਲੂਮ ਹੋ ਜਾਏਗਾ ਕਿ ਪੁਲਸ ਦੇ ਆਦਮੀ ਇਥੇ ਪਹੁੰਚ ਗਏ ਹਨ, ਤਾਂ ਉਹ ਆਦਮੀ ਜਿਸ ਲਈ ਅਸੀ ਇੱਥੇ ਆਏ ਹਾਂ, ਕਿਸੇ ਰਸਤੇ ਭੱਜ ਜਾਏਗਾ ॥"

ਪੇਜ਼ ਨੇ ਹੌਲੀ ਜੇਹੀ ਕਿਹਾ–"ਹੱਛਾ, ਮੇਰੇ ਨਾਲ ਆਓ, ਮੈਂ ਹੁਣੇ ਤਿਆਰ ਹੋਕੇ ਚਲਦਾ ਹਾਂ ਏਨਾਂ ਕਹਿਕੇ ਉਹ ਪੁਲਸ ਦੇ ਸਿਪਾਹੀਆਂ ਨੂੰ ਨਾਲ ਲੈਕੇ ਉਸੇ ਕਮਰੇ ਵਿਚ ਗਿਆ, ਜਿਸ ਵਿਚ ਪਹਿਲੇ ਬੈਠਾ ਸੀ ॥

ਉਥੇ ਜਾਕੇ ਪੇਜ਼ ਨੇ ਘੰਟੀ ਵਜਾਈ ਤੇ ਬੂਟ ਲਿਔਣ ਦਾ ਹੁਕਮ ਦੇਕੇ ਪੁਲਸ ਦੇ ਸਿਪਾਹੀਆਂਨੂੰ ਕਹਿਨ ਲਗਾ–"ਕਯੋ; ਓਹੀ ਐਲ਼ਸਬਰੀ ਵਾਲਾ ਮਾਮਲਾ ਹੈ ਨਾ ?"

'ਹਾਂ, ਓਹੀ ਹੈ' ਇਨਾਂ ਕਹਿਕੇ ਇਕ ਪੁਲਸੀਏ ਨੇ ਛਪਿਆ ਹੋਯਾ ਇਕ ਕਾਗਜ਼ ਕਢਿਆ, ਉਸ ਵਿਚ ਸਰ ਰਿਚਾਰਡ ਸ੍ਰਾਮ ਫੋਰਡ ਦੀ ਗਿਫਤਾਰੀ ਲਈ ਪੰਦਰਾਂ ਸੋ *ਪੌਂਡ ਦੇ ਇਨਾਮ ਦੀ ਗੱਲ਼ ਲਿਖੀ ਸੀ ॥

'ਜ਼ਰਾ ਮੈਨੂੰ ਭੀ ਵਿਖਾਓ' ਏਹ ਕਹਿਕੇ ਪੇਜ਼ ਨੇ ਉਸਦੇ ਹਥੋਂ ਉਹ ਕਾਗਤ ਲੈ ਲਿਆ ਅਤੇ ਉਸਨੂੰ ਛੇਤੀ ਨਾਲ ਵੇਖਕੇ ਕਹਿਨ ਲਗਾ–'ਮੇਰਾ ਸੰਦੇਹ ਠੀਕ ਸੀ, ਭੁਲਾ ਨਹੀਂ ਸੀ, ਸੱਚ ਮੁਚ ਹੀ ਉਹ ਓਹੀ ਆਦਮੀ ਸੀ, ਠੀਕ ਉਜੇਹਾ ਹੀ ਲੰਮਾਂ ਕਦ ਓਜੇਹਾ ਹੀ ਮੋਟਾ ਤਾਜਾ, ਉਜੇਹੀ ਹੀ ਸੋਹਣੀ ਚਾਲ ਢਾਲ, ਵੈਸਾ ਹੀ ਸੋਹਨਾ ਚੇਹਰਾ ਮੋਹਰਾ, ਵੈਸੇ ਹੀ ਭੂਰੇ ਕਾਲੇ ਵਾਲ, ਵੈਸੀਆਂ ਹੀ ਨੀਲੀਆਂ ਅੱਖਾਂ ਤੇ ਅਜੇਹੇ ਹੀ ਸੋਹਣੇ ਦੰਦ, ਠੀਕ ੨ ਸਭ ਕੁਝ ਉਜੇਹਾ ਹੀ ਪੇਜ ਇਸ ਤਰਾਂ ਬੋਲ ਰਹਿਆ ਸੀ ਕਿ ਹੋਟਲ ਦਾ ਨੌਕਰ ਬੂਟ ਲੈਕੇ ਹਾਜ਼ਰ ਹੋਯਾ ॥

ਹੁਣ ਉਸਨੇ ਪੁਲਸੀਏ ਨੂੰ ਕਾਗਤ ਮੋੜ ਦਿਤਾ, ਨੌਕਰ ਬੂਟ ਲੈ, ਤੇ ਨੌਕਰਨੂੰ ਚਲੇ ਜਾਂਨ ਦਾ ਹੁਕਮ ਦੇਕ ਉਹ ਕਾਂਨਸਟਬੋਲਾਂ ਨਾਲ

---

* ਇਕ ਪੌਂਡ ਪੰਦ੍ਰਾਂ ਰੁਪੱਯੇ ਦਾ ਹੁੰਦਾ ਹੈ ॥

ਉਸਨੇ ਪੁਲਸੀਆਂ ਨੂੰ ਕਿਹਾ—"ਜੇਕਰ ਬਾਹਰ ਜਾਨ ਦੇ ਵੇਲੇ ਰਾਹ ਵਿਚ ਹੋਟਲ ਵਾਲੇ ਨਾਲ ਮੇਲ ਹੋ ਜਾਏ ਤਾਂ ਉਸਨੂੰ ਏਹ ਕਦੇ ਭੀ ਨ ਦੱਸਨਾ ਕਿ ਤੁਸੀ ਲੋਕ ਕੌਣ ਹੋ ਅਤੇ ਇਥੇ ਕੀ ਕਰਨ ਆਏ ਸੀ, ਮੈਂ ਭੀ ਨਹੀਂ ਦਸਾਂਗਾ, ਜੇਕਰ ਅੱਜ ਦੀ ਰਾਤ ਅਸੀ ਲੋਕ ਉਸਨੂੰ ਗ੍ਰਿਫਤਾਰ ਨ ਕਰ ਸਕੇ ਅਤੇ ਕਿਤੇ ਹੋਟਲ ਵਾਲਾ ਤੁਹਾਨੂੰ ਜਾਨ ਗਿਆ, ਤਾਂ ਉਹ ਚੁਪ ਕੀਤੇ ਉਸ ਆਦਮੀ ਨੂੰ ਖਬਰ ਦੇਕੇ ਹੋਸ਼ਿਆਰ ਕਰ ਦੇਵੇਗਾ, ਫਿਰ ਉਹ ਲੁਕ ਰਹੇਗਾ ਅਤੇ ਛੇਤੀ ਫੜਿਆ ਭੀ ਨਹੀਂ ਜਾਏਗਾ" ਏਹ ਸੁਣਕੇ ਪੁਲਸੀਆਂ ਨੇ ਕਿਹਾ— "ਬਹੁਤ ਹੱਛਾ ॥"

ਪੇਜ਼ ਪੰਦਰਾਂ ਸੌ ਪੌਂਡ ਦੇ ਲਾਲਚ ਵਿੱਚ ਫਸ ਗਿਆ, ਦੋਹਾਂ ਪੁਲਸੀਆਂ ਦੇ ਨਾਲ ਉਹ ਹੋਟਲ ਤੋਂ ਬਾਹਰ ਨਿਕਲਿਆ, ਕੋਲ ਹੀ ਗੱਡੀਆਂ ਦਾ ਅੱਡਾ ਸੀ, ਉਸੇ ਜਗ੍ਹਾ ਤੇ ਇਕ ਮਾਸ਼ਕੀ ਭੀ ਖੜਾ ਸੀ, ਉਸਨੂੰ ਕੋਲ ਸੱਦਕੇ ਤੇ ਉਸਦੇ ਹੱਥ ਵਿਚ ਇਕ ਕ੍ਰਾਊਨ* ਦੇਕੇ ਪੇਜ਼ ਨੇ ਪੁਛਿਆ—"ਹੁਣੇ ਇਕ ਆਦਮੀ ਕੇਪ ਪਾਈ, ਹੋਟਲ ਵਿਚ ਆਯਾ ਤੇ ਗੱਡੀ ਭਾੜੇ ਕਰਕੇ ਚਲਾ ਗਿਆ ਹੈ, ਕੀ ਤੁਸੀ ਦੱਸ ਸਕਦੇ ਹੋ ਕਿ ਉਹ ਕਿਧਰ ਗਿਆ ਹੈ? ਅਤੇ ਕੋਚਵਾਨ ਨੂੰ ਉਸਨੇ ਕਿਥੇ ਜਾਨ ਲਈ ਕਿਹਾ ਸੀ?"

ਖੁਸ਼ੀ ਨਾਲ ਕ੍ਰਾਊਨ ਨੂੰ ਖੀਸੇ ਵਿਚ ਪਾਕੇ ਮਾਸ਼ਕੀ ਨੇ ਕਿਹਾ-- "ਹਾਂ ਹਜ਼ੂਰ! ਵੇਖਿਆ ਹੈ, ਉਹ ਪੀਲੇ ਰੰਗ ਦੀ ਗੱਡੀ ਵਿਚ ਸਵਾਰ ਹੋਕੇ ਏਜਵਰ ਰੋਡ ਵੱਲ ਗਿਆ ਹੈ ॥"

ਏਨਾਂ ਸੁਨਦਿਆਂ ਹੀ ਪੇਜ਼ ਇਕ ਗੱਡੀ ਵਿਚ ਜਾ ਬੈਠਾ, ਉਸਦੇ ਨਾਲ ਹੀ ਦੋਵੇਂ ਪੁਲਸੀਏ ਭੀ ਉਸੇ ਵਿਚ ਚੜ੍ਹ ਬੈਠੇ, ਹੁਣ ਪੇਜ਼ ਨੇ ਕੋਚਵਾਨ ਨੂੰ ਕਿਹਾ--"ਜਾਓ ਏਜਵਰ ਰੋਡ, ਹੁਣੇ ਜੋ ਪੀਲੀ ਗੱਡੀ ਉਧਰ ਨੂੰ ਗਈ ਹੈ, ਜੇਕਰ ਤੁਸੀਂ ਉਸਨੂੰ ਫੜ ਲੌ ਗੇ ਤਾਂ ਇਕ

---

*ਇਕ ਕ੍ਰਾਊਨ ਪੰਜ ਸ਼ਲਿੰਗ, ਤੇ ਸ਼ਲਿੰਗ ਬਾਰਾਂ ਆਨੇ ਦਾ ਹੁੰਦਾ ਹੈ ॥

ਗਿੱਨੀ† ਇਨਾਮ ਦੇਵਾਂਗਾ ॥"

ਇਨਾਮ ਦਾ ਨਾਮ ਸੁਣਦਿਆਂ ਹੀ ਕੋਚਵਾਂਨ ਨੇ ਜੋਰ ਨਾਲ ਗੱਡੀ ਦੌੜਾਈ, ਘੋੜੇ ਭੀ ਹਵਾ ਨਾਲ ਗੱਲਾਂ ਕਰਨ ਲਗੇ, ਗੱਡੀ ਵਿਚ ਬੈਠਾ ਬੈਠਾ ਪੇਜ਼ ਕਹਿਨ ਲਗਾ— "ਉਸ ਆਦਮੀ ਨੂੰ ਫੜਨ ਲਈ ਮੇਰੇ ਹਥਾਂ ਵਿਚ ਖੁਰਕ ਹੋ ਰਹੀ ਸੀ" ਏਹ ਸੁਣਕੇ ਇਕ ਪੁਲਸੀਏ ਨੇ ਕਿਹਾ— "ਜਦ ਆਪਨੇ ਉਸ ਆਦਮੀ ਨੂੰ ਪਛਾਨ ਲਿਆ ਸੀ, ਤਾਂ ਉਸੇ ਵੇਲੇ ਗ੍ਰਿਫਤਾਰ ਕਿਉਂ ਨਾਂ ਕਰਲਿਆ?"

ਪੇਜ਼—'ਏਹੋ ਤਾਂ ਕਹਿ ਰਿਹਾ ਹਾਂ, ਗ੍ਰਿਫਤਾਰ ਕਰਨ ਲਈ ਮੇਰੇ ਹੱਥਾਂ ਵਿਚ ਜਲੂਨ ਹੋ ਰਹੀ ਸੀ, ਇਹ ਠੀਕ ਹੈ, ਪਰ ਮੈਂ ਸੋਚਿਆ ਕਿ ਜੇਕਰ ਕਿਤੇ ਉਹ ਓਹੀ ਆਦਮੀ ਨਾ ਨਿਕਲਿਆ ਤਾਂ ਪਿਛੋਂ ਬੜਾ ਬਖੇੜਾ ਮਚੇਗਾ, ਮਾਰ ਕੁਟਾਈ, ਖਿਚ ਧੂਹ, ਝੂਠੇ ਮੁਕਦਮੇ ਵਿਚ ਗ੍ਰਿਫਤਾਰੀ, ਇੱਜ਼ਤਹੱਤਕ ਆਦਿਕ ਬਹੁਤ ਸਾਰੇ ਫਸਾਦ ਉੱਠ ਖੜੇ ਹੋਣਗੇ, ਏਹ ਸਭ ਸੋਚ ਵਿਚਾਰ ਕਰ ਉਸਨੂੰ ਫੜਨ ਦੀ ਹਿੰਮਤ ਨਾ ਪਈ ॥'

ਇਕ ਪੁਲਸੀਆ—'ਜੇਕਰ ਅਸੀ ਲੋਕ ਏਨਾਂ ਵਿਚਾਰੀਏ ਤਾਂ ਸਾਡਾ ਕੰਮ ਹੀ ਨਾ ਤੁਰੇ, (ਦੂਜੇ ਪੁਲਸੀਏ ਵੱਲ ਵੇਖਕੇ) ਕਜੋਂ ਭਾਈ! ਠੀਕ ਹੈ ਨਾ ?'

ਦੂਜਾ ਪੁਲਸੀਆ—"ਅਸਾਂ ਲੋਕਾਂ ਦਾ ਏਹੋ ਕੰਮ ਹੈ, ਜਿਸਤੇ ਸ਼ੁਬਹਾ ਹੁੰਦਾ ਹੈ, ਉਸੇ ਨੂੰ ਗ੍ਰਿਫਤਾਰ ਕਰਕੇ ਲੈ ਜਾਂਦੇ ਹਾਂ, ਜੇਕਰ ਉਹ ਠੀਕ ਅਪਰਾਧੀ ਨਿਕਲਿਆ ਤਦ ਤਾਂ ਕੋਈ ਗੱਲ ਹੀ ਨਹੀਂ ਅਤੇ ਜੇਕਰ ਭੁੱਲ ਨਾਲ ਬੇਗੁਨਾਹੇ ਨੂੰ ਫੜਕੇ ਲੈ ਗਏ ਤਾਂ ਉਸਤੋਂ ਮਾਫ਼ੀ ਮੰਗ ਲੈਂਦੇ ਹਾਂ, ਬਸ ! ਉਥੇ ਹੀ ਸਭ ਵਖੇੜਾ ਤਹਿ ਹੋ ਜਾਂਦਾ ਹੈ ।"

ਪੇਜ਼—'ਜੇਕਰ ਉਹ ਆਦਮੀ ਤੁਹਾਨੂੰ ਮਾਫ਼ ਨਾ ਕਰੇ

---

† ਇਕ ਗਿੱਨੀ ਇਕੀ ਸ਼ਲਿੰਗ ਦੀ ਹੁੰਦੀ ਹੈ।

ਤਦ ?'

ਪੁਲਸੀਆ--ਤਦ ਅਸੀ ਲੋਕ ਉਸਨੂੰ ਹਵਾਲਾਟ ਵਿਚ ਸੁੱਟ ਦੇਂਦੇ ਹਾਂ ਅਤੇ ਉਸ ਉਤੇ ਏਹ ਤੁਹਮਤ ਲਗਾਂਦੇ ਹਾਂ ਕਿ ਉਸਨੇ ਸਾਡੇ ਕੰਮ ਵਿਚ ਰੋਕ ਪਾਈ ਹੈ।

ਪੇਜ਼--ਹੱਛਾ, ਮੈਂ ਸਮਝ ਗਿਆ॥

ਹੁਣ ਗੱਲ ਨੂੰ ਉਲਟਾਉਣ ਲਈ ਖਿੜਕੀ ਤੋਂ ਬਾਹਰ ਸਿਰ ਕੱਢਕੇ ਪੀਲੀ ਗੱਡੀ ਨੂੰ ਵੇਖਨ ਲੱਗਾ, ਜਦ ਉਹ ਨ ਨਜ਼ਰ ਪਈ ਤਾਂ ਪੁਲਸੀਆਂ ਵੱਲ ਵੇਖਕੇ ਉਸਨੇ ਪੁਛਿਆ-- ਕੀ ਤੁਸੀ ਲੋਕ ਐਲਸਬਰੀ ਪੁਲਿਸ ਦੇ ਸਿਪਾਹੀ ਹੋ ?'

ਇਕ ਪੁਲਸੀਆ--'ਜੀ ਹਾਂ, ਅਸੀ ਲੋਕ ਐਲਸਬਰੀ ਪੁਲਸ ਦੇ ਆਦਮੀ ਹਾਂ, ਇਥੇ ਆਦਮੀ ਦੀ ਖੋਜ ਵਿਚ ਆਏ ਸੀ, ਲਗ ਪਗ ਇਕ ਹਫ਼ਤਾ ਹੋਯਾ, ਸਾਡਾ ਇਕ ਦੋਸਤ ਇਥੇ ਆਯਾ ਹੈ, ਅੱਜ ਸ਼ਾਮ ਨੂੰ ਉਸ ਨਾਲ ਅਚਾਨਕ ਮੁਲਾਕਾਤ ਹੋ ਗਈ, ਨਾਲ ਹੀ ਸ਼ਰਾਬ ਢਲੀ, ਉਸਨੇ ਸਰ ਰਿਚਾਰਡ ਦਾ ਸਾਰਾ ਹਾਲ ਕਿਹਾ, ਉਸਨੇ ਕਿਹਾ-- 'ਹੁਣੇ ਥੋੜਾ ਚਿਰ ਹੋਯਾ ਹੈ, ਸਰ ਰਿਚਾਰਡ ਨੂੰ ਮੈਂ ਵੇਖਿਆ ਹੈ, ਉਹ ਇਕ ਓਵਰ ਕੋਟ ਪਾਕੇ ਜ਼ਾਰਜ ਬਲੂਬੋਰ ਹੋਟਲ ਵਿਚ ਗਿਆ ਹੈ' ਏਹ ਖਬਰ ਪਾਕੇ ਅਸੀ ਇਥੇ ਆਏ ਹਾਂ, ਸਰ ਰਿਚਾਰਡ ਦੀ ਗ੍ਰਿਫ਼ਤਾਰੀ ਦੇ ਇਨਾਮ ਦੇ ਬਾਰੇ ਵਿਚ ਉਸਨੂੰ ਕੁਝ ਭੀ ਨਹੀਂ ਕਿਹਾ, ਨਹੀਂ ਤਾਂ ਉਹ ਭੀ ਸਾਥੀ ਹੋ ਜਾਂਦਾ ਤੇ ਇਨਾਮ ਵਿਚੋਂ ਹਿੱਸਾ ਮੰਗਦਾ॥'

ਉਸੇ ਵੇਲੇ ਪੇਜ਼ ਯਕਾਯਕ ਬੋਲ ਪਿਆ-'ਲੋ,ਐਜਵਰ ਰੋਡ ਤਾਂ ਪਹੁੰਚ ਗਏ, ਫਿਰ ਖਿੜਕੀ ਤੋਂ ਸਿਰ ਕੱਢਕੇ ਉਸਨੇ ਕੋਚਵਾਨ ਨੂੰ ਕਿਹਾ-'ਹੋਰ ਛੇਤੀ ਟੋਰੋ, ਘੋੜਿਆਂ ਨੂੰ ਚਾਬੁਕ ਲਗਾਓ, ਪੀਲੀ ਗੱਡੀ ਕਿਤੇ ਨਜ਼ਰ ਔਂਦੀ ਹੈ ?" ਕੋਚਵਾਨ ਨੇ ਕਿਹਾ-- "ਕਿਤੇ ਭੀ ਨਜ਼ਰ ਨਹੀਂ ਪੈਂਦੀ।"

ਅਕਾਸ਼ ਸਾਫ ਸੀ, ਚੰਦ੍ਮਾਂ ਦੀ ਸੁਫ਼ੈਦ ਚਾਂਦਨੀ ਚਾਰੋਂ ਪਾਸੇ ਖਿੰਡੀ ਹੋਈ ਸੀ, ਦੂਰ ਦੀ ਚੀਜ਼ ਸਾਫ਼ ਵਿਖਾਈ ਪੈਂਦੀ ਸੀ,

ਪੇਜ਼ ਅੱਖਾਂ ਟੱਡ ੨ ਕੇ ਬਾਰੀ ਵਿਚੋਂ ਬਹੁਤ ਦੂਰ ਤੱਕ ਦੀ ਖਬਰ ਲੈ ਰਿਹਾ ਸੀ, ਗੱਡੀ ਬੇਤਹਾਸਾ ਦੌੜੀ ਜਾ ਰਹੀ ਸੀ, ਇੰਨੇ ਵਿਚ ਕੋਚਵਾਨ ਯਕਾਯਕ ਬੋਲ ਉਠਿਆ, ਉਸੇ ਵੇਲੇ ਚੌਥਾਈ ਮੀਲ ਦੇ ਫਾਸਲੇ ਤੇ ਪੇਜ਼ ਦੀ ਨਜ਼ਰ ਇਕ ਗੱਡੀ ਤੇ ਪਈ, ਇਤਨੇ ਵਿਚ ਕੋਚਵਾਨ ਨੇ ਭੀ ਕਿਹਾ--"ਵੇਖੀਏ, ਉਹ ਗੱਡੀ ਜਾ ਰਹੀ ਹੈ, ਸੜਕ ਦੀ ਇਕ ਤਰਫ ਤੋਂ ਦੂਜੀ ਤਰਫ ਨੂੰ ਮੁੜੀ ਹੈ, ਉਸ ਪਾਸੇ ਰੋੜੇ ਪਏ ਹਨ, ਇਸੇ ਲਈ ਸ਼ਾਇਦ ਦੂਜੇ ਪਾਸੇ ਜਾ ਰਹੀ ਹੈ ॥'

ਪੇਜ਼ ਹਾਂ, ਹਾਂ, ਮੈਂ ਭੀ ਵੇਖ ਰਿਹਾ ਹਾਂ, ਓਹੀ ਗੱਡੀ ਮਲੂਮ ਪੈਂਦੀ ਹੈ, ਬੜੀ ਛੇਤੀ ਚਲਾਓ ਤੇ ਦੂਨਾ ਇਨਾਮ ਲੌ ॥'

ਕੋਚਵਾਨ 'ਗੱਡੀ ਤਾਂ ਖਲੋ ਗਈ ਸ਼ਾਇਦ ਹੁਣ ਉਹ ਅਸਾਂ ਲੋਕਾਂ ਦਾ ਰਾਹ ਵੇਖ ਰਹੀ ਹੈ ॥'

ਹੁਣ ਤੱਕ ਪੇਜ਼ ਖਿੜਕੀ ਵਿਚੋਂ ਸਿਰ ਕੱਢੀ ਅੱਖਾਂ ਫਾੜ ੨ ਕੇ ਵੇਖ ਰਿਹਾ ਸੀ, ਕੋਚਵਾਨ ਦੀ ਗੱਲ ਸੁਣਦਿਆਂ ਉਸਨੇ ਕਿਹਾ— 'ਨਹੀਂ, ਨਹੀਂ, ਅਸਾਡਾ ਰਾਹ ਕਿਉਂ ਵੇਖੇਗੀ ? ਦੇਖੋ ਉਹ ਬਦਮਾਸ਼ ਗੱਡੀ ਤੋਂ ਉਤਰ ਪਿਆ, ਪਰਮੇਸਰ ਦੀ ਸੌਂਹ, ਓਹੀ ਹੈ ਓਹੀ ॥'

ਘੋੜੇ ਨੂੰ ਸ਼ਪਾਸ਼ਪ ਚਾਬੁਕ ਮਾਰਦੇ ਹੋਏ, ਮੂੰਹ ਭੁਆਏ ਤੋਂ ਬਿਨਾਂ ਹੀ ਕੋਚਵਾਨ ਨੇ ਕਿਹਾ--'ਜੀ ਹਾਂ, ਇਕ ਲੰਮਾ ਆਦਮੀ ਵਿਖਾਈ ਪੈਂਦਾ ਹੈ, ਕੋਪ ਪਾਇਆ ਹੋਯਾ ਹੈ ॥'

ਪੇਜ਼—'ਬੇਸ਼ਕ ਓਹੀ ਆਦਮੀ ਹੈ, ਮੈਂ ਉਸਨੂੰ ਸਾਫ ਵੇਖਿਆ ਸੜਕ ਟੱਪਕੇ ਉਹ ਖੱਬੇ ਪਾਸੇ ਵਲ ਮਕਾਨ ਦੀ ਤਰਫ ਚਲਾ ਗਿਆ ॥'

ਇਕ ਪੁਲਸੀਆ ਜੋ ਦੂਸਰੇ ਪਾਸੇ ਦੀ ਖਿੜਕੀ ਵਿਚੋਂ ਵੇਖ ਰਿਹਾ ਸੀ, ਝਟ ਬੋਲ ਪਿਆ,--'ਲੌ, ਹੁਣ ਗੱਡੀ ਭੀ ਮੁੜ ਪਈ, ਇਧਰ ਹੀ ਆ ਰਹੀ ਹੈ ॥'

ਗੱਲ ਬਹੁਤ ਚੰਗੀ ਸੀ, ਦੋ ਮਿੰਟਾਂ ਵਿਚ ਦੋਵੇਂ ਗੱਡੀਆਂ ਇਕੱਠੀਆਂ ਹੋ ਗਈਆਂ ਜਿਸ ਗੱਡੀ ਤੇ ਦੋਵੇਂ

ਸਿਪਾਹੀ ਤੇ ਮਿ: ਪੇਜ਼ ਸਵਾਰ ਸੀ, ਉਹ ਗੱਡੀ ਖੜੀ ਹੋ ਗਈ, ਉਸਦੀ ਵੇਖਾ ਵੇਖੀ ਪੀਲੀ ਗੱਡੀ ਭੀ ਠਹਿਹ ਗਈ, ਪੇਜ਼ ਝੱਟ ਆਪਨੀ ਗੱਡੀ ਤੋਂ ਉਤਰ ਪਿਆ, ਅਤੇ ਪੀਲੀ ਗੱਡੀ ਵਾਲੇ ਕੋਚਵਾਨ ਤੇ ਸਵਾਲ ਪਰ ਸਵਾਲ ਕਰਨ ਲਗਾ–'ਉਹ ਕਿਥੇ ਗਿਆ ? ਕਿਧਰ ਲੁਕ ਰਿਹਾ ? ਉਸਨੇ ਤੈਨੂੰ ਕੀ ਕਿਹਾ ?

ਕੋਚਵਾਨ--'ਆਪ ਕੀ ਕਹਿ ਰਹੇ ਹੋ ? ਆਪਦਾ ਮਤਲਬ ਮੇਰੀ ਸਮਝ ਵਿਚ ਨਹੀਂ ਆਯਾ ॥'

ਪੇਜ਼--'ਉਸੇ ਤੇਰੀ ਸਵਾਰੀ ਦੀ ਗੱਲ, ਕੇਪ ਵਾਲੀ ਸਵਾਰੀ ॥'

ਕੋਚਵਾਨ--'ਉਸਨੇ ਖਾਸ ਕੋਈ ਗੱਲ ਨਹੀਂ ਕਹੀ, ਆਪ ਲੋਕਾਂ ਨੂੰ ਝੁਕ ਝੁਕ ਕੇ ਵੇਖਦਿਆਂ ਵੇਖਕੇ ਉਸਨੇ ਗੱਡੀ ਰੋਕ ਦੇਨ ਲਈ ਕਿਹਾ, ਮੈਂ ਗੱਡੀ ਖੜੀ ਕਰ ਦਿਤੀ, ਮੈਨੂੰ ਇਕ ਗਿੱਨੀ ਦੇਕੇ ਉਹ ਆਪਨੇ ਰਾਹ ਚਲਾ ਗਿਆ ॥'

ਪੇਜ਼–ਕਿਧਰ ਚਲਾ ਗਿਆ ?

ਕੋਚਵਾਨ–ਮੈਂ ਕੀ ਜਾਣਾ, ਕਿਧਰ ਚਲਾ ਗਿਆ ?

ਪੇਜ਼--'ਮੈਂ ਸਮਝ ਗਿਆ ਹਾਂ, ਤੈਨੂੰ ਇਕ ਗਿੱਨੀ ਦੇਕੇ ਓਹ ਮਨ੍ਹਾ ਕਰ ਗਿਆ ਹੈ, ਕਿ ਕਿਸੇ ਨੂੰ ਕੋਈ ਗੱਲ ਨਾਂ ਦੱਸੀਂ ਹੱਛਾ ਮੈਂ ਤੈਨੂੰ ਦੋ ਗਿੱਨੀਆਂ ਦੇਂਦਾ ਹਾਂ ਅਤੇ ਸੱਚ ਦੱਸ ॥'

ਕੋਚਵਾਨ--(ਗਿੱਨੀ ਲੈਕੇ) 'ਧੰਨਵਾਦ ! ਮੈਂ ਸਿਰਫ਼ ਏਨਾਂ ਹੀ ਜਾਨਦਾ ਹਾਂ ਕਿ ਗੱਡੀ ਤੋਂ ਉਤਰਕੇ ਓਹ ਸੜਕੋਂ ਪਾਰ ਚਲਾ ਗਿਆ, ਫਿਰ ਨਜ਼ਰ ਨਹੀਂ ਪਿਆ, ਨਹੀਂ ਪਤਾ ਗਲੀ ਵਿੱਚ ਚਲਾ ਗਿਆ ਯਾ ਉਨ੍ਹਾਂ ਨਜ਼ਰ ਬਾਗਾਂ ਵਿੱਚ, ਜੋ ਹਰੇਕ ਮਕਾਨ ਦੇ ਸਾਹਮਣੇ ਲਗੇ ਹਨ, ਇਕ ਮਿੰਟ ਵਿੱਚ ਗੁਮ ਹੋ ਗਿਆ ਦੋਹਾਂ ਵਿੱਚੋਂ ਇਕ ਵਿੱਚ ਤਾਂ ਗਿਆ ਹੋਵੇਗਾ ॥'

ਪੇਜ਼–(ਝੁੰਝਲਾਕੇ) ਏਨੀ ਖਬਰ ਵਿਚ ਹੀ ਦੋ ਗਿੱਨੀਆਂ ਹੜੱਪ ਜਾਵੇਂਗਾ ?

ਕੋਚਵਾਨ--ਜੀ ਹਾਂ, ਮੈਂ ਹੋਰ ਕੁਝ ਭੀ ਨਹੀਂ ਜਾਣਦਾ ॥

ਏਨਾਂ ਕਹਿਕੇ ਕੋਚਵਾਨ ਨੇ ਝਟਾਪਟ ਘੋੜੇ ਨੂੰ ਚਾਬੁਕ

ਮਾਰਿਆ ਤੇ ਘੋੜੇ ਹਵਾ ਨਾਲ ਗੱਲਾਂ ਕਰਨ ਲੱਗੇ॥

ਪੇਜ਼-ਸਾਲਾ ਠੱਗ ਹੈ! ਦੋ ਗਿੱਨੀ ਮਾਰ ਲੈ ਗਿਆ! ਖੈਰ ਲੈ ਜਾਨ ਦਿਓ, ਪਰ ਮੈਂ ਸਰ ਰਿਚਾਰਡ ਦਾ ਪਿੱਛਾ ਨਹੀਂ ਛੱਡਾਂਗਾ, ਆਓ ਯਾਰੋ! ਚਲੋ, ਛੇਤੀ ਚਲੋ, ਉਹ ਜਾਂਦਾ ਕਿਥੇ ਹੈ ? ਹੁਣੇ ਗ੍ਰਿਫਤਾਰ ਕਰਦਾ ਹਾਂ॥

ਪੇਜ਼ ਨੂੰ ਇੰਨਾਂ ਭੀ ਹੌਸਲਾ ਨਾ ਰਿਹਾ ਕਿ ਉਹ ਉਥੋਂ ਤੱਕ, ਜਿਥੇ ਪੀਲੀ ਗੱਡੀ ਤੋਂ ਸਵਾਰੀ ਉਤਰੀ ਸੀ, ਆਪਨੀ ਗੱਡੀ ਤੇ ਹੀ ਜਾਏ, ਉਹ ਪਾਗਲ ਵਾਂਗੂੰ ਦੌੜਿਆ, ਏਹ ਵੇਖਕੇ ਦੋਵੇਂ ਪੁਲਸੀਏ ਭੀ ਗੱਡੀ ਤੋਂ ਉਤਰ ਕੇ ਚੱਲੇ, ਹੁਣ ਕੋਚਵਾਨ ਨੇ ਵਿਚਾਰਿਆ ਕਿ ਜੇਕਰ ਏਹ ਦੋਵੇਂ ਭੀ ਚਲੇ ਜਾਂਦੇ ਹਨ ਤਾਂ ਮੇਰਾ ਕਿਰਾਯਾ ਮਾਰਿਆ ਜਾਂਦਾ ਹੈ, ਏਹ ਸੋਚਕੇ ਉਹ ਝਟ ਕੋਚ ਬਖਸ ਤੋਂ ਛਾਲ ਮਾਰ ਤੇ ਦੌੜਕੇ ਉਸਨੇ ਦੋਹਾਂ ਸਿਪਾਹੀਆਂ ਦੇ ਕਪੜੇ ਫੜ ਲਏ, ਹੁਣ ਕੋਚਵਾਨ ਤੇ ਪੁਲਸੀਏ ਆਪੋ ਵਿਚ ਝਗੜਨ ਲੱਗੇ, ਦਸ ਮਿੰਟ ਤਕ ਝਗੜਾ ਹੁੰਦਾ ਰਿਹਾ, ਪੁਲਸੀਆਂ ਨੇ ਸੋਚਿਆ ਕਿ ਜੇਕਰ ਭਾੜਾ ਦੇ ਦਿੰਦੇ ਹਾਂ, ਤਾਂ ਫਿਰ ਪੇਜ਼ ਕੋਲੋਂ ਮਿਲਨਾ ਮੁਸ਼ਕਲ ਹੋ ਜਾਵੇਗਾ, ਏਹ ਸੋਚ ਵਿਚਾਰਕੇ ਦੋਵੇਂ ਫਿਰ ਗੱਡੀ ਵਿਚ ਜਾ ਬੈਠੇ ਤੇ ਗੱਡੀ ਪੇਜ਼ ਦੇ ਮਗਰੇ ਮਗਰ ਚੱਲੀ॥

ਆਖਰ ਪੇਜ਼ ਉਸ ਜਗ੍ਹਾਂ ਤੇ ਪੁੱਜਾ, ਜਿਥੇ ਪੀਲੀ ਗੱਡੀ ਤੋਂ ਸਵਾਰੀ ਉਤਰੀ ਸੀ, ਰਾਤ ਦਾ ਸਮਾ ਸੀ, ਯਾਰਾਂ ਵਜ ਚੁੱਕੇ ਸਨ, ਕਿੰਨੇ ਹੀ ਆਦਮੀ ਸੁਖ ਨਾਲ ਆਪੋ ਆਪਨੇ ਘਰ ਵਿਚ ਟੰਗਾਂ ਪਸਾਰੇ ਸੁੱਤੇ ਪਏ ਸਨ, ਅਜੇਹੇ ਵੇਲੇ ਪੇਜ਼ ਉਸ ਜਗ੍ਹਾਂ ਦੇ ਮਕਾਨਾਂ ਦੇ ਦਰਵਾਜੇ ਖੜਕਾਉਂਦਾ ਫਿਰਦਾ ਸੀ ਤੇ ਦਰਵਾਜਾ ਖੁੱਲਣ ਤੇ ਪੁੱਛਦਾ ਸੀ, 'ਓਵਰ ਕੋਟ ਵਾਲਾ ਕੋਈ ਲੰਮਾਂ ਆਦਮੀ ਇਥੇ ਆਯਾ ਹੈ ?' ਇਸ ਤਰ੍ਹਾਂ ਉਸਨੇ ਛੇ ਮਕਾਨਾਂ ਦੇ ਆਦਮੀਆਂ ਨੂੰ ਜਗਾ ਕੇ ਪੁੱਛਿਆ, ਪਰ ਸਭਨਾਂ ਏਹੋ ਜਵਾਬ ਦਿੱਤਾ-'ਇੱਥੇ ਕੋਈ ਨਹੀਂ ਆਯਾ, ਅਸੀ ਕੁਝ ਭੀ ਨਹੀਂ ਜਾਣਦੇ।'
ਏਹ ਰੰਗ ਵੇਖ, ਪੇਜ਼ ਨਿਰਾਸ ਹੋਕੇ ਮੁੜਨਾ ਹੀ ਚਾਹੁੰਦਾ ਸੀ, ਕਿ

ਯਕਾਯਕ ਉਸਨੂੰ ਉਹ ਗਲੀ ਯਾਦ ਆਈ, ਜਿਸਦਾ ਜ਼ਿਕਰ ਪੀਲੀ ਗੱਡੀ ਦੇ ਕੋਚਵਾਨ ਨੇ ਕੀਤਾ ਸੀ। ਹੁਣ ਪੇਜ਼ ਉਸ ਗਲੀ ਵਿਚ ਗਿਆ ਅਤੇ ਆਪਨੀ ਧੁਨ ਵਿਚ ਹੀ ਕਾਹਲੀ ੨ ਜਾਨ ਲੱਗਾ, 'ਸਿਪਾਹੀ ਪਿੱਛੇ ਔਂਦੇ ਹਨ ਜਾਂ ਨਹੀਂ' ਇਸ ਗੱਲ ਦਾ ਉਸਨੂੰ ਕੁਝ ਭੀ ਧਿਆਨ ਨਾ ਰਿਹਾ। ਉਸਨੇ ਸੋਚਿਆ-- "ਜੇਕਰ ਸਿਪਾਹੀ ਨਾ ਔਣਗੇ ਤਾਂ ਮੈਂ ਕੱਲਾ ਹੀ ਉਸਨੂੰ ਫੜਾਂਗਾ ਤੇ ਉਨ੍ਹਾਂ ਦਾ ਰਾਹ ਭੀ ਨਾਂ ਵੇਖਾਂਗਾ॥"

ਪੇਜ਼ ਹੱਕਾ ਬੱਕਾ ਹੋਕੇ ਨੱਕ ਦੀ ਸੇਧੇ ਤੁਰਿਆ ਜਾਂਦਾ ਸੀ, ਜਿਵੇਂ ਉਸਦੇ ਮਗਰ ਪੁਲਸ ਲੱਗੀ ਹੋਈ ਸੀ। ਕੁਝ ਦੂਰ ਜਾਕੇ ਜਿਉਂ ਹੀ ਇਕ ਮੋੜ ਮੁੜਿਆ ਤਾਂ ਸਾਹਮਣੇ ਹੀ ਉਸਨੇ ਇਕ ਗਠੀਲੇ ਤੇ ਪੂਰੇ ਕੱਦ ਦੇ ਆਦਮੀ ਨੂੰ ਵੇਖਿਆ, ਜਿਸਦੇ ਹੱਥ ਵਿੱਚ ਇਕ ਲੰਮੀ ਲਾਠੀ ਸੀ, ਉਸਤੇ ਨਜ਼ਰ ਪੈਂਦਿਆਂ ਹੀ ਪੇਜ਼ ਖੜੋ ਗਿਆ, ਤੇ ਚੰਦ੍ਰਮਾਂ ਦੀ ਚਾਂਦਨੀ ਵਿਚ ਉਸਨੂੰ ਹੱਛੀ ਤਰ੍ਹਾਂ ਵੇਖਿਆ, ਉਹ ਨਿਊਗੇਟ ਜੇਲ੍ਹ ਦਾ ਛੁਟਾ ਹੋਯਾ ਬਦਮਾਸ਼ ਮਲੂਮ ਹੋਯਾ, ਏਹ ਵੇਖ ਪੇਜ਼ ਕੰਬ ਗਿਆ, ਲਾਚਾਰ ਪੇਜ਼ ਨੇ ਉਸਨੂੰ ਆਪਨੀ ਸੋਨੇ ਦੀ ਘੜੀ, ਸੋਨੇ ਦੀ ਅੰਗੂਠੀ ਤੇ ਖੀਸੇ ਦਾ ਸਾਰਾ ਰੁਪਯਾ ਦੇਕੇ ਆਪਣਾ ਪਿਛਾ ਛੁਡਾਨਾ ਚਾਹਿਆ, ਪਰ ਉਹ ਬਦਮਾਸ਼ ਸਹਿਜੇ ਹੀ ਛੱਡਨ ਵਾਲਾ ਨਹੀਂ ਸੀ, ਉਸਨੇ ਪੇਜ਼ ਦੀ ਤਲਾਸ਼ੀ ਲੈਣੀ ਸ਼ੁਰੂ ਕੀਤੀ। ਡਰ ਨਾਲ ਪੇਜ਼ ਕੰਬਿਆ। ਉਸਨੂੰ ਯਾਦ ਆਯਾ ਕਿ ਪਾਕਟਬੁੱਕ ਤਾਂ ਨਾਲ ਹੀ ਹੈ, ਉਸ ਵਿਚ ਮਾਲਕ ਦੀਆਂ ਹੁੰਡੀਆਂ ਤੇ ਹੋਰ ਜਰੂਰੀ ਕਾਗਜ਼ਾਤ ਹਨ, ਉਸਦੇ ਮਾਲਕ ਉਡਸਟ੍ਰੀਟ ਦੇ ਰਹਿਣ ਵਾਲੇ ਮੈਸਰਸ ਹਡਸਨ ਐਂਡ ਮਾਰਲੀਸਨ॥

ਪੇਜ਼ ਨੇ ਉਸਨੂੰ ਰੋਕਨਾ ਚਾਹਿਆ, ਏਹ ਰੰਗ ਵੇਖਕੇ ਉਸ ਬਦਮਾਸ਼ ਨੇ ਕਿਹਾ-- 'ਖਬਰਦਾਰ! ਚੁਪਚਾਪ ਖੜਾ ਰਹੋ, ਜੇਕਰ ਜ਼ਰਾ ਭੀ ਚੂੰ ਚਰਾ ਕੀਤੀ ਤਾਂ ਉਹ ਡਾਂਗ ਮਾਰਾਂਗਾ ਕਿ ਤੇਰੀ ਖੋਪਰੀ ਚੂਰ ੨ ਹੋ ਜਾਏਗੀ।' ਏਨਾਂ ਕਹਿਕੇ ਤੇ ਪੇਜ਼ ਦੇ ਕਪੜੇ ਫੜਕੇ ਉਹ ਤਲਾਸ਼ੀ ਲੈਨ ਲੱਗਾ, ਤਲਾਸ਼ੀ ਲੈਂਦਿਆਂ ਪੇਜ਼ ਦੇ ਖੀਸੇ

ਵਿਚੋਂ ਉਸਨੂੰ ਇਕ ਪਾਕਟਬੁੱਕ ਮਿਲੀ, ਚਾਂਦਨੀ ਵਿਚ ਉਸਨੇ ਉਸਨੂੰ ਖੋਲ੍ਹਕੇ ਵੇਖਿਆ ਤੇ ਖ਼ੁਸ਼ੀ ਨਾਲ ਕੁੱਦ ਪਿਆ, ਉਸਨੇ ਕਿਹਾ-- ਆਹਾ ! ਏਹ ਤਾਂ ਹੁੰਡੀਆਂ ਹਨ !'

ਡਰ ਤੇ ਸ਼ਰਦੀ ਨਾਲ ਕੰਬਦੇ ਹੋਏ ਮਿਸਟਰ ਪੇਜ਼ ਨੇ ਭੈੜਾ ਮੂੰਹ ਬਨਾਕੇ ਕਿਹਾ-- 'ਹਾਂ ਹੁੰਡੀਆਂ ਹਨ !'

ਬਦਮਾਸ਼--ਮੈਂ ਇਨ੍ਹਾਂ ਨੂੰ ਲੈਕੇ ਕੀਹ ਕਰਾਂਗਾ ? ਏਹ ਤਾਂ ਤੇਰੇ ਹੀ ਕੰਮ ਦੀਆਂ ਹਨ, ਜੇਕਰ ਪੰਜਾਹ ਗਿੱਨੀ ਦੇਵੇਂ ਤਾਂ ਮੈਂ ਹੁਣੇ ਤੈਨੂੰ ਏਹ ਮੋੜ ਦੇਂਦਾ ਹਾਂ।'

ਪੇਜ਼--'ਪੰਜਾਹ ਗਿੱਨੀ ! ਪੰਜਾਹ ਗਿੱਨੀ ਹੁਣ ਕਿਥੋਂ ਲਿਆਵਾਂ ? ਮੇਰੇ ਕੋਲ ਜੋ ਕੁਝ ਸੀ ਉਹ ਤਾਂ ਤੂੰ ਲੈ ਹੀ ਲਿਆ ਹੈ, ਹੁਣ ਮੇਰੇ ਕੋਲ ਇਕ ਟੁੱਟੀ ਕੌਡੀ ਭੀ ਨਹੀਂ ਹੈ ॥'

ਬਦਮਾਸ਼--'ਏਹ ਤਾਂ ਕੋਈ ਵੱਡੀ ਰਕਮ ਨਹੀਂ ਹੈ, ਹੱਛਾ ! ਇਕ ਕੰਮ ਕਰੋ; ਸੁਣੋ ਲੰਡਨ ਪੁਲ ਤੇ, ਫ਼ੂਲੇ ਸਟ੍ਰੀਟ ਜਿਥੋਂ ਨਿਕਲੀ ਹੈ, ਉਸਨੂੰ ਤਾਂ ਤੁਸੀ ਜਾਨਦੇ ਹੀ ਹੋ, ਕੱਲ ਰਾਤੀਂ ਨੌਂ ਬਜੇ ਉਥੇ ਜਾਣਾ, ਉਥੇ ਤੁਹਾਨੂੰ ਕਾਲੇ ਕਪੜਿਆਂ ਵਾਲੀ ਇਕ ਔਰਤ ਨਜ਼ਰ ਆਵੇਗੀ, ਉਹ ਪਹਿਲੋਂ ਤੁਹਾਡੇ ਨਾਲ ਨਹੀਂ ਬੋਲੇਗੀ, ਤੁਸਾਂ ਉਸਦੇ ਕੋਲ ਚਲੇ ਜਾਣਾ ਤੇ ਉਸਨੂੰ ਪੁਛਨਾ ਕਿ ਕਿਸਨੂੰ ਲੱਭਦੀ ਹੋ, ਉਹ ਕਹੇਗੀ ਕਿ ਮੈਨੂੰ ਕੋਈ ਚੀਜ਼ ਲੱਭੀ ਹੈ, ਉਸਦੇ ਮਾਲਕ ਨੂੰ ਲੱਭਦੀ ਹਾਂ, ਤਦ ਤੁਸਾਂ ਕਹਿਣਾ ਕਿ ਮੈਂ ਹੀ ਉਹ ਆਦਮੀ ਹਾਂ; ਫਿਰ ਪੰਜਾਹ ਗਿੱਨੀ ਤੁਸੀ ਉਸਦੀ ਤਲੀ ਤੇ ਗਿਣ ਦਿਓਗੇ, ਤਾਂ ਉਹ ਤੁਹਾਡੀ ਪਾਕਟਬੁੱਕ ਤੁਹਾਨੂੰ ਦੇ ਦੇਵੇਗੀ; ਪਰ ਖਬਰਦਾਰ ! ਸਿੱਕੇ ਅਸਲੀ ਹੋਣ ਨਕਲੀ ਨਹੀਂ ॥'

ਪੇਜ਼--'ਕੱਲ ਨੌਂ ਬਜੇ ਰਾਤ ਤੋਂ ਪਹਿਲੇ ਏਹ ਕੰਮ ਨਹੀਂ ਹੋ ਸਕਦਾ ?'

ਬਦਮਾਸ਼--'ਨਹੀਂ; ਜਿਸ ਵੇਲੇ ਮੈਂ ਕਹਿੰਦਾ ਹਾਂ, ਠੀਕ ਉਸੇ ਵੇਲੇ ਹੀ ਜਾਣਾ, ਦੇਖੋ ! ਇਕ ਹੋਰ ਗੱਲ ਕਹਿ ਦੇਂਦਾ ਹਾਂ,

ਉਸ ਔਰਤ ਤੇ ਕੁਝ ਜ਼ੋਰ ਜ਼ੁਲਮ ਨ ਕਰਨਾ; ਪੁਲਸ ਤੋਂ ਫੜਾ ਦੇਣ ਦੀ ਕੋਸ਼ਸ਼ ਭੀ ਨਾ ਕਰਨਾ, ਨਹੀਂ ਤਾਂ ਤੁਸੀ ਮੁੜਕੇ ਘਰ ਨਾ ਜਾਓਗੇ, ਉਸ ਔਰਤ ਨੂੰ ਕੱਲੀ ਨ ਸਮਝਨਾ, ਕੁਝ ਫਾਸਲੇ ਤੇ ਉਸਦੇ ਹਿਮਾਇਤੀ ਖੜੇ ਹੋਣਗੇ, ਜੇਕਰ ਤੁਸੀ ਕੋਈ ਜ਼ੁਲਮ ਕਰੋਗੇ ਤਾਂ ਫ਼ੌਰਨ ਤੁਹਾਡੀ ਖੋਪਰੀ ਗੋਲੀ ਨਾਲ ਉਡਾ ਦਿਤੀ ਜਾਏਗੀ। ਸਮਝ ਗਏ ਹੋ ਨਾ ?'

ਪੇਜ਼--'ਸਮਝ ਗਿਆ ਹਾਂ, ਜਿਵੇਂ ਕਹਿੰਦੇ ਹੋ, ਤਿਵੇਂ ਕਰਾਂਗਾ ॥'

ਬਦਮਾਸ਼--ਹੱਛਾ, ਹੁਣ ਮੈਂ ਜਾਂਦਾ ਹਾਂ, ਪਰ ਜਾਨ ਤੋਂ ਪਹਿਲਾਂ ਤੁਹਾਨੂੰ ਇਕ ਗੱਲ ਹੋਰ ਕਹਿ ਦੇਣੀ ਚਾਹੁੰਦਾ ਹਾਂ, ਮੈਂ ਬੜੇ ਕੰਮ ਦਾ ਆਦਮੀ ਹਾਂ, ਵੇਸ੍ਰ ਐਂਡ ਦੇ ਬਹੁਤ ਸਾਰੇ ਚੰਗੇ ੨ ਆਦਮੀ ਮੈਨੂੰ ਜਾਣਦੇ ਹਨ, ਪਰ ਜੇਕਰ ਉਨ੍ਹਾਂ ਲੋਕਾਂ ਨਾਲ ਬੋਂਡ ਸਟ੍ਰੀਟ ਵਿਚ ਮੁਲਾਕਾਤ ਹੋ ਜਾਏ ਤਾਂ ਉਹ ਲੋਕ ਅਜੇਹਾ ਵਰਤਾਵ ਕਰਨਗੇ ਜਿਵੇਂ ਮੈਨੂੰ ਜਾਨਦੇ ਹੀ ਨਹੀਂ, ਸਾਡਾ ਸਭ ਕੰਮ ਚੁਪ ਚਾਪ ਲੁਕ ਕੇ ਹੁੰਦਾ ਹੈ, ਜੇਕਰ ਤੁਹਾਡੇ ਉਤੇ ਕੋਈ ਬਿਪਤਾ ਆਪਏ ਅਤੇ ਤੁਹਾਨੂੰ ਕਿਸੇ ਆਦਮੀ ਦੀ ਮਦਦ ਦੀ ਲੋੜ ਪਵੇ ਜਾਂ ਹੋਰ ਕੋਈ ਖਾਸ ਮਤਲਬ ਹੋਵੇ, ਤਾਂ ਮੈਨੂੰ ਕਹਿਣਾ, ਹੋਰ ਸਲੀ ਡੋਨ ਵਿਚ ਇਕ ਮਕਾਨ ਹੈ, ਉਸਨੂੰ 'ਬੇਗਰਸ ਸ੍ਰਾਫ਼' ਕਹਿੰਦੇ ਹਨ, ਉਸਦੇ ਦਰਵਾਜੇ ਤੇ ਮੈਗਸਮੈਨ ਦੇ ਨਾਮ ਦੀ ਚਿੱਠੀ ਦੇ ਦੇਨ ਨਾਲ ਹੀ ਉਹ ਠੀਕ ਵੇਲੇ ਨਾਲ ਮੈਨੂੰ ਮਿਲ ਜਾਏਗੀ, ਸਮਝ ਗਏ ? ਹਛਾ ਹੁਣ ਮੈਂ ਜਾਂਦਾ ਹਾਂ, ਸਲਾਮ !

ਉਪਰ ਕਹੀਆਂ ਹੋਈਆਂ ਗੱਲਾਂ ਪੇਜ਼ ਨਾਲ ਕਰਿਕੇ ਉਹ ਬਦਮਾਸ਼ ਲਾਠੀ ਘੁਮਾਂਦਾ ਹੋਯਾ ਬੜੀ ਤੇਜ਼ੀ ਨਾਲ ਚਲਾ ਗਿਆ, ਉਸਦਾ ਰੰਗ ਢੰਗ ਵੇਖਕੇ ਇਉਂ ਮਲੂਮ ਹੁੰਦਾ ਸੀ, ਕਿ ਉਸਦਾ ਪਿਛਾ ਕਰਨਾ ਸੋਖਾ ਕੰਮ ਨਹੀਂ ਹੈ।

ਪੇਜ਼ ਦੀ ਅਜੇਹੀ ਇਛਾ ਭੀ ਨਹੀਂ ਸੀ, ਉਹ ਉਸ ਡਾਕੂ ਦੇ ਢਹੇ ਚੜ੍ਹਕੇ ਤੇ ਆਪਨਾ ਸਭ ਕੁਝ ਗੁਆਕੇ ਹੈਰਾਨ ਦਾ ਹੈਰਾਨ

ਖੜੋਤਾ ਰਹਿ ਗਿਆ ਉਸਦਾ ਮਨ ਅਜੇਹਾ ਚੰਚਲ ਹੋ ਗਿਆ ਸੀ, ਕਿ ਓਹ ਉਸ ਬਦਮਾਸ਼ ਦੀ ਸਲਾਮ ਦਾ ਜਵਾਬ ਭੀ ਨਾ ਦੇ ਸਕਿਆ, ਚੁਪ ਚਾਪ ਖੜੋਤਾ ਪੇਜ਼ ਉਸ ਵੱਲ ਟੱਕ ਬੱਧੀ ਵੇਖਦਾ ਰਹਿ ਗਿਆ॥

ਥੋੜੇ ਚਿਰ ਮਗਰੋਂ ਪੇਜ਼ ਦਾ ਦਿਲ ਕੁਝ ਟਿਕਾਨੇ ਹੋਯਾ, ਸਭ ਗੱਲਾਂ ਉਸਨੂੰ ਯਾਦ ਹੋਈਆਂ, ਉਹ ਖੜੋਤਾ ੨ ਪਛਤਾਨ ਲੱਗਾ, 'ਹਾਇ! ਅੱਜ ਜੇ ਅਸਾਮੀ ਗ੍ਰਿਫਤਾਰ ਕਰਨ ਨ ਔਂਦਾ ਤਾਂ ਅਜੇਹੀ ਬਲਾ ਵਿੱਚ ਕਿਉਂ ਫਸਦਾ ਇਸ ਤਰਾਂ ਝੂਲਦੇ ੨ ਉਨ੍ਹਾਂ ਦੋਹਾਂ ਸਿਪਾਹੀਆਂ ਦੀ ਗੱਲ ਚੇਤੇ ਆ ਗਈ, ਹੁਣ ਉਹ ਜ਼ੋਰ ਨਾਲ ਕਹਿਨ ਲਗਾ,—'ਪਾਜ਼ੀ! ਲੁੱਚੇ! ਜਿਸਤਰਾਂ ਮੈਂ ਕਿਹਾ ਸੀ ਜੇ ਦੋਵੇਂ ਸਿਪਾਹੀ ਭੀ ਮੇਰੇ ਨਾਲ ਔਂਦੇ ਤਾਂ ਅੱਜ ਮੇਰੇ ਤੇ ਇਹ ਬਿਪਤਾ ਕਿਉਂ ਪੈਂਦੀ, ਸਗੋਂ ਅਸੀ ਇਸ ਬਦਮਾਸ਼ ਨੂੰ ਭੀ ਗ੍ਰਿਫਤਾਰ ਕਰ ਲੈਂਦੇ, ਹਾਇ! ਹਾਇ! ਗਿੱਨੀਆਂ ਗਈਆਂ, ਘੜੀ ਗਈ ਮੁੰਦ੍ਰੀ ਗਈ, ਸਭ ਕੁਝ ਗਿਆ, ਸਗੋਂ ਕੱਲ ਰਾਤੀਂ ਪਾਕਟਬੁੱਕ ਲਈ ਪੰਜਾਹ ਗਿੱਨੀਆਂ ਹੋਰ ਦੇਨੀਆਂ ਪੈਨਗੀਆਂ।

ਅਖੀਰ ਪਛਤਾਂਦਾ ਪਛਤੂੰਦਾ ਪੇਜ਼ ਉਥੋਂ ਤੁਰਿਆ, ਛੇਤੀ ੨ ਸੜਕ ਤੇ ਪੁੱਜਾ ਉਥੇ ਆਕੇ ਉਸਨੇ ਚਾਰੇ ਪਾਸੇ ਨਜ਼ਰ ਦੌੜਾਈ, ਪਰ ਨਾ ਕਿਤੇ ਗੱਡੀ ਨਜ਼ਰ ਪਈ ਤੇ ਨਾ ਹੀ ਸਿਪਾਹੀ ਮਿਲੇ, ਮਿਲਣ ਕਿਥੋਂ? ਉਹ ਸਾਰੇ ਤਾਂ ਉਦਾਸ ਹੋਕੇ ਹਾਲਬਰਨ ਮੁੜ ਆਏ ਸਨ।

'ਇਕ ਬਜ ਚੁੱਕਾ ਸੀ, ਥੱਕਾ ਮਾਂਦਾ, ਪਾਲੇ ਨਾਲ ਅਧਮੋਯਾ ਹੋਯਾ ਵਿਚਾਰਾ ਪੇਜ਼ ਆਪਨੀ ਬੇਵਕੂਫ਼ੀ ਤੇ ਝੂਰਦਾ ੨ ਜਾਰਜ ਐਂਡ ਬਲੂਬੋਰ ਹੋਟਲ ਵਿਚ ਪੁੱਜਾ, ਤੇ ਝਟ ਪਟ ਮੰਜੇ ਤੇ ਲੇਟ ਗਿਆ, ਪਰ ਏਹ ਅਰਾਮ ਭੀ ਉਸਦੇ ਨਸੀਬ ਵਿਚ ਨਹੀਂ ਲਿਖਿਆ ਸੀ, ਗੱਲ ਦੀ ਗਲ ਵਿਚ ਤੜਕਾ ਹੋ ਗਿਆ, ਸੈਂਕੜੇ ਗਿਰਜੇ ਘਰਾਂ ਵਿਚ ਇਕਵਾਰਗੀ ਘੰਟੇ ਖੜਕਨ ਲੱਗੇ, ਇੰਨੇ

ਵਿਚ ਕਿਸੇ ਨੇ ਆਕੇ ਉਸਨੂੰ ਹਿਲਾ ਜੁਲਾਕੇ ਜਗਾ ਦਿਤਾ, ਅੱਖਾਂ ਖੋਲ੍ਹਕੇ ਉਸਨੇ ਵੇਖਿਆ ਕਿ ਦੋਵੇਂ ਸਿਪਾਹੀ ਸਾਹਮਨੇ ਖੜੇ ਹਨ, ਉਨ੍ਹਾਂ ਨੇ ਕਿਹਾ ਕਿ ਕੋਚਵਾਨ ਕਿਸੇ ਤਰ੍ਹਾਂ ਭੀ ਨਹੀਂ ਮੰਨਦਾ ਸੀ, ਲਾਚਾਰ ਸਾਨੂੰ ਗੱਡੀ ਦਾ ਭਾੜਾ ਦੇਣਾ ਪਿਆ, ਹੁਣ ਕਿਰਪਾ ਕਰਕੇ ਸਾਨੂੰ ਕਿਰਾਏ ਦੇ ਰੁਪੈ ਦੇ ਦਿਓ, ਪੇਜ਼ ਵਿਚਾਰਾ ਕੀ ਕਰਦਾ, ਉਸਦੇ ਕੋਲ ਤਾਂ ਕੁਝ ਭੀ ਨਹੀਂ ਸੀ, ਲਾਚਾਰ ਉਸਨੇ ਹੋਟਲ ਦੇ ਮਾਲਕ ਤੋਂ ਕਰਜ਼ਾ ਲੈਕੇ ਉਨ੍ਹਾਂ ਨੂੰ ਭਾੜਾ ਦਿੱਤਾ ਤੇ ਆਪਨਾ ਪਿੱਛਾ ਛੁਡਾਯਾ।

## ਕਾਂਡ ੩
## ਦੋ ਸੁੰਦਰ ਭੈਣਾਂ

ਪਿਆਰੇ ਪਾਠਕੋ! ਹੁਣ ਆਪ ਪੇਜ਼ ਨੂੰ ਛਡਕੇ ਸਾਡੇ ਨਾਲ ਆਓ, ਚਲੋ, ਵੇਖੀਏ, ਕਿ ਉਹ ਓਵਰਕੋਟ ਵਾਲਾ ਆਦਮੀ ਕਿਧਰ ਗਿਆ, ਜਿਸਦਾ ਪਿਛਾ ਕਰਕੇ ਵਿਚਾਰਾ ਪੇਜ ਬਲਾ ਵਿਚ ਫਸਕੇ ਲੁੱਟਿਆ ਗਿਆ ਸੀ।

ਉੱਤੇ ਅਸੀਂ ਕਹਿ ਆਏ ਹਾਂ ਕਿ ਐਜਵਰ ਰੋਡ ਦੇ ਕੰਢੇ ੨ ਬਹੁਤ ਸਾਰੇ ਮਕਾਨ ਖੜੇ ਹਨ, ਹਰ ਇਕ ਮਕਾਨ ਦੇ ਅੱਗੇ ਇਕ ੨ ਖੁਸ਼ਨੁਮਾ ਨਜ਼ਰ ਬਾਗ ਲੱਗਾ ਹੈ, ਮਕਾਨ ਛੋਟੇ ਹੋਨ ਤੇ ਭੀ ਸਾਫ ਸੁਥਰੇ ਤੇ ਸੁਖਦਾਈ ਹਨ, ਉਨ੍ਹਾਂ ਸਭਨਾਂ ਮਕਾਨਾਂ ਦੇ ਬਨਾਉਨ ਵਾਲੇ ਦਾ ਨਾਉਂ ਗਬਿੰਸ ਸੀ, ਆਪਨੇ ਨਾਮ ਅਮਰ ਕਰਨ ਲਈ ਉਸਨੇ ਉਨ੍ਹਾਂ ਮਕਾਨਾਂ ਦਾ ਨਾਉਂ 'ਗਬਿਨ ਗ੍ਰਹ' ਰਖਿਆ ਸੀ; ਪਰ ਉਸਦ ਦੋਸਤਾਂ ਨੂੰ ਅਜੇਹ ਸੋਹਣੇ ਮਕਾਨਾਂ ਦਾ ਏਹ ਨਾਉਂ ਪਸਿੰਦ ਨ ਆ ਯਾ, ਇਸ ਲਈ ਓਨ੍ਹਾਂ ਦਾ ਨਾਮ 'ਸੁਰਗ ਸਦਨ' ਰਖ ਦਿਤਾ॥

ਜਿਸ ਗਲੀ ਵਿਚ ਪੇਜ਼ ਲੁੱਟਿਆ ਗਿਆ ਸੀ, ਉਸਦੇ ਸਭ ਤੋਂ ਅਖ਼ੀਰ ਇਕ ਭਲਾ ਆਦਮੀ ਰਹਿੰਦਾ ਸੀ, ਓਸਦਾ ਨਾਮ

ਮਿੱਸਟਰ ਕਲੈਰੰਡ ਸੀ, ਉਸਦੀਆਂ ਦੋ ਲੜਕੀਆਂ ਸਨ, ਉਸਨੇ ਇਕ ਗਰੀਬ ਪਾਦਰੀ ਲੜਕੀ ਨਾਲ ਸ਼ਾਦੀ ਕਰ ਲਈ, ਇਸ ਲਈ ਉਸਦੇ ਘੁਮੰਡੀ ਕੁਟੰਬੀਆਂ ਨੇ ਨਰਾਜ਼ ਹੋਕੇ ਉਸਨੂੰ ਅਲੈਹਦਾ ਕਰ ਦਿਤਾ ਅਤੇ ਉਸ ਨਾਲ ਕੋਈ ਵਾਸਤਾ ਹੀ ਨਾ ਰਖਿਆ, ਜਦ ਮਿਸਟਰ ਕਲੈਰੰਡ ਨੇ ਆਪਣਾ ਸਾਰਾ ਧਨ ਉਜਾੜ ਦਿੱਤਾ ਤਦ ਉਸਦੇ ਚਚੇਰੇ ਭਾਈ ਲਾਰਡ ਅਰਚਮੌਂਟ ਵਰ੍ਹੇ ਵਿਚ ਡੇਢ ਸੌ ਪੌਂਡ ਦੀ ਮਦਦ ਉਸਨੂੰ ਦੇਣ ਲੱਗੇ, ਉਸੇ ਨਾਲ ਉਸਦੇ ਘਰ ਦਾ ਖਰਚ ਤੁਰਨ ਲੱਗਾ ॥

ਮਿਸੇਸ ਕਲੈਰੰਡ ਸਦਵ੍ਰਤੀ, ਦਯਾਵਤੀ ਤੇ ਬੁਧਿਮਾਨ ਇਸਤ੍ਰੀ ਸੀ, ਓਹ ਅਪਨੇ ਪਤੀ ਦੇ ਦੁੱਖ ਦੀ ਚਿੰਤਾ ਵਿਚ ਹਮੇਸ਼ਾ ਚੂਰ ਰਹਿੰਦੀ ਅਤੇ ਅਪਨੇ ਆਪਨੂੰ ਸਦਾ ਕੋਸਿਆ ਕਰਦੀ ਸੀ ਕਿ ਮੈਂ ਹੀ ਇਸ ਦੁੱਖ ਦਾ ਕਾਰਣ ਹਾਂ, ਇਸੇ ਚਿੰਤਾ ਵਿਚ ਚੂਰ ੨ ਕੇ ਉਸਨੇ ਆਪਣੀ ਜਾਨ ਦੇ ਦਿੱਤੀ, ਉਸ ਵੇਲੇ ਕਲੈਰੰਡ ਦੀ ਉਮਰ ਪੈਂਤੀ ਵਰ੍ਹੇ ਦੀ ਸੀ, ਹੁਣ ਓਹ ਕੱਲੇ ਰਹਿ ਗਏ, ਉਨ੍ਹਾਂ ਉਤੇ ਹੀ ਦੋਹਾਂ ਲੜਕੀਆਂ ਦੇ ਪਾਲਨ ਪੋਸਨ ਤੇ ਪੜ੍ਹਾਉਨ ਦਾ ਭਾਰ ਆ ਪਿਆ, ਆਖ਼ਿਰ ਓਹ ਸ਼ਹਿਰ ਛੱਡਕੇ ਬਾਹਰ ਪਿੰਡ ਵਿਚ ਜਾ ਵੱਸੇ ਅਤੇ ਉਨ੍ਹਾਂ ਨੇ ਦੋਹਾਂ ਲੜਕੀਆਂ ਦੀ ਪੜ੍ਹਾਈ ਦਾ ਪ੍ਰਬੰਧ ਕਰ ਦਿੱਤਾ, ਮਾਂ ਦੇ ਨਾਂ ਹੋਣ ਕਰਕੇ ਉਨ੍ਹਾਂ ਲੜਕੀਆਂ ਨੂੰ ਸੰਸਾਰ ਦੀ ਓਹ ਸਿਖਯਾ ਨਾ ਮਿਲੀ, ਜੋ ਕੇਵਲ ਮਾਂ ਹੀ ਦੇ ਸਕਦੀ ਹੈ, ਉਨ੍ਹਾਂ ਦਾ ਧਰਮ ਦਾ ਗਿਆਨ ਕਿਤਾਬਾਂ ਹੀ ਤਕ ਸੀ, ਦੂਜੇ ਰੀਬਾਂ ਵਾਂਗੂ ਓਹ ਧਰਮ ਪੁਸਤਕਾਂ ਨੂੰ ਪੜ੍ਹਦੀਆਂ, ਉਨ੍ਹਾਂ ਨੂੰ ਯਾਦ ਰਖਦੀਆਂ ਅਤੇ ਉਨ੍ਹਾਂ ਤੇ ਵਿਸ੍ਵਾਸ ਕਰਦੀਆਂ ਪਰ ਧਰਮ ਦੀਆਂ ਮੂਲ ਗੱਲਾਂ ਨੂੰ ਓਹ ਘਟ ਜਾਨਦੀਆਂ ਸਨ । ਦੋਵੇਂ ਸਦਾ ਗਿਰਜੇ ਜਾਯਾ ਕਰਦੀਆਂ ਸਨ, ਪਰ ਉਨ੍ਹਾਂ ਨੂੰ ਅਜੇਹਾ ਕੋਈ ਨ ਮਿਲਿਆ, ਜੋ ਉਨ੍ਹਾਂ ਦੇ ਦਿਲ ਤੇ ਧਰਮ ਦਾ ਪ੍ਰੇਮ ਉੱਕਰ ਦੇਂਦਾ ਦੋਵੇਂ ਹੀ ਦਿਆਲੂ, ਨਿਸਕਪਟ, ਨਿਰਦੋਖ, ਸਾਫ਼ ਦਿਲ ਤੇ ਖ਼ੁਸ਼ ਮਿਜਾਜ਼ ਸਨ, ਅਤੇ ਦੁਨੀਆਂ ਦੇ ਛਲ ਵਲ ਤੋਂ ਬਿਲਕੁਲ

ਹੀ ਅਨਜਾਨ ਸਨ ॥

ਜਦ ਦੋਵੇਂ ਲੜਕੀਆਂ ਪੜ੍ਹ ਲਿਖਕੇ ਹੁਸ਼ਿਆਰ ਹੋ ਗਈਆਂ ਤਦ ਕਲੈਰੰਡ ਪੇਂਡੂ ਜੀਵਨ ਤੋਂ ਉਦਾਸ ਹੋਕੇ ਦੋਹਾਂ ਲੜਕੀਆਂ ਨੂੰ ਨਾਲ ਲੈਕੇ ਫਿਰ ਲੰਡਨ ਚਲੇ ਆਏ, 'ਸੁਰਗ ਸਦਨ' ਦੇ ਇਕ ਮਕਾਨ ਵਿੱਚ ਰਹਿਨ ਲੱਗੇ, ਜਿਸ ਵੇਲੇ ਸਾਡਾ ਕਿੱਸਾ ਸ਼ੁਰੂ ਹੋਯਾ ਹੈ, ਉਸ ਵੇਲੇ ਉਨ੍ਹਾਂ ਨੂੰ ਉਥੇ ਰਹਿੰਦਿਆਂ ਅਠਾਰਾਂ ਮਹੀਨੇ ਬੀਤ ਚੁਕੇ ਸਨ ॥

ਜਿਸ ਰਾਤ ਦੀ ਗੱਲ ਅਸੀ ਕਹਿ ਰਹੇ ਹਾਂ, ਇਸ ਰਾਤ ਮਿ: ਕਲੈਰੰਡ ਘਰ ਨਹੀਂ ਸਨ, ਆਪਨੇ ਕੁਟੰਬ ਵਿਚ ਮਿਲਨ ਦੀ ਕੋਸ਼ਸ਼ ਕਰਦਿਆਂ ਉਨ੍ਹਾਂ ਨੂੰ ਕਈ ਵਰ੍ਹੇ ਹੋ ਗਏ ਸਨ, ਉਨ੍ਹਾਂ ਦਾ ਜਿੰਨਾ ਖਰਚ ਸੀ, ਉੱਨੀ ਆਮਦਨ ਨਹੀਂ ਸੀ, ਇਸ ਲਈ ਉਨ੍ਹਾਂ ਨੇ ਅਪਨੇ ਭਾਈ ਲਾਰਡ ਮਾਰਚਮੌਂਟ ਦੇ ਕੋਲ ਜਾਨ ਦਾ ਇਰਾਦਾ ਕੀਤਾ, ਲੜਕੀਆਂ ਸਿਆਨੀਆਂ ਹੋ ਗਈਆਂ ਹਨ ਅਤੇ ਆਪਨੀ ਖਬਰਦਾਰੀ ਆਪ ਕਰ ਸਕਦੀਆਂ ਹਨ, ਇਹ ਵਿਚਾਰਕੇ ਉਹ ਆਪਨੇ ਭਾਈ ਨੂੰ ਮਿਲਨ ਚਲੇ ਗਏ, ਦੋਵੇਂ ਲੜਕੀਆਂ ਘਰ ਵਿਚ ਹੀ ਰਹੀਆਂ, ਉਨ੍ਹਾਂ ਦੇ ਜਾਨ ਮਗਰੋਂ ਦੋ ਹੀ ਦਿਨਾਂ ਵਿਚ ਉਪਰ ਵਾਲੇ ਦੋਹਾਂ ਕਾਂਡਾਂ ਵਿਚ ਲਿਖੀਆਂ ਵਾਰਦਾਤਾਂ ਵਰਤ ਗਈਆਂ ਸਨ ॥

ਆਪਨੇ ਕਿੱਸੇ ਦਾ ਸਿਲਸਲਾ ਸ਼ੁਰੂ ਕਰਨ ਤੋਂ ਪਹਿਲੇ ਇਸ ਜਗ੍ਹਾ ਤੇ ਆਕਟੇਭੀਆ ਤੇ ਪਾਲਿਨ ਦਾ ਵਰਨਣ ਕਰ ਦੇਨਾ ਅਸੀ ਮੁਨਾਸਿਬ ਸਮਝਦੇ ਹਾਂ:-

ਦੋਵੇਂ ਭੈਨਾਂ ਲੰਮੀਆਂ ਸੁਡੌਲ ਔਰ ਸੁੰਦਰ ਸਨ, ਆਕ੍ਰੇਭੀਆ ਦੀ ਉਮਰ ੨੧ ਵਰ੍ਹੇ ਦੀ ਸੀ, ਅਤੇ ਪਾਲਿਨ ਦੀ ੧੮ ਤੋਂ ਕੁਝ ਉਪਰ, ਆਕ੍ਰੇਭੀਆ ਵਡੀ ਸੀ ਪਾਲਿਨ ਛੋਟੀ, ਇਸ ਉਮਰ ਵਿਚ ਇਸਤ੍ਰੀਆਂ ਜਿੰਨੀਆਂ ਲੰਮੀਆਂ ਹੁੰਦੀਆਂ ਹਨ, ਓਹ ਦੋਵੇਂ ਉਸਤੋਂ ਕੁਝ ਲੰਮੀਆਂ ਨਜ਼ਰ ਔਂਦੀਆਂ ਸਨ, ਦੋਹਾਂ ਦੀ ਸੁੰਦ੍ਰਤਾ ਅਕਸਰ ਇਕੋ ਜੇਹੀ ਸੀ, ਫਰਕ ਏਨਾ ਹੀ ਸੀ, ਕਿ ਪਾਲਿਨ ਦੇ ਵਾਲ ਕੁਝ ਭੂਰੇ ਸਨ, ਦੋਹਾਂ

ਦੇ ਮੱਥੇ ਉੱਚੇ, ਮੂੰਹ ਛੋਟੇ, ਹੋਠ ਗਰੀ ਦੇ ਗੋਲੇ ਵਰਗੇ, ਦੰਦ ਮੋਤੀ ਦੇ ਸਮਾਨ, ਅਤੇ ਅੱਖਾਂ ਨੀਲੀਆਂ ਚੰਚਲ ਤੇ ਵਡੀਆਂ ਸਨ, ਉਨ੍ਹਾਂ ਦਾ ਰੂਪ ਸੁੰਦਰ ਤੇ ਰੰਗ ਅਜੇਹਾ ਸੀ, ਜਿਵੇਂ ਗੁਲਾਬ ਤੇ ਕਮਲ ਦੇ ਰੰਗ ਨੂੰ ਕੱਠਿਆਂ ਘੋਲਕੇ ਬਨਾਯਾ ਗਿਆ ਹੈ, ਸੱਚ ਤਾਂ ਏਹ ਹੈ ਕਿ ਉਨ੍ਹਾਂ ਦੋਹਾਂ ਦੀ ਸੁੰਦ੍ਰਤਾ ਬੇਦਾਗ ਸੀ, ਦੋਹਾਂ ਵਿਚੋਂ ਕੇਹੜੀ ਬਹੁਤ ਸੋਹਣੀ ਸੀ, ਏਹ ਕਹਿਣਾ ਹੀ ਔਖਾ ਸੀ ॥

ਆਕਟੇਭੀਆ ਨੂੰ ਆਪਨੇ ਰੂਪ ਦਾ ਅਭਿਮਾਨ ਸੀ; ਉਹ ਸਮਝਦੀ ਸੀ, ਕਿ ਸਭ ਕੋਈ ਮੇਰੇ ਰੂਪ ਦੀ ਪ੍ਰਸੰਸਾ ਕਰਦੇ ਹਨ, ਪਾਲਿਨ ਨੂੰ ਭੀ ਉਸਤੋਂ ਘੱਟ ਅਭਿਮਾਨ ਨਹੀਂ ਸੀ, ਪਰ ਸ਼ਰਮ ਦੇ ਮਾਰੇ ਉਹ ਕੁਝ ਦੱਬਕੇ ਚਲਦੀ ਸੀ, ਦੋਹਾਂ ਭੈਣਾਂ ਦਾ ਬੜਾ ਪ੍ਰੇਮ ਸੀ, ਦੋਹਾਂ ਵਿਚ ਪਿਤਾ ਦਾ ਸਤਿਕਾਰ ਤੇ ਡਰ ਭੀ ਇਕੋ ਜੇਹਾ ਸੀ, ਗਰੀਬ ਹੋਨ ਤੇ ਭੀ ਉਨ੍ਹਾਂ ਦੇ ਪਿਉ ਨੇ ਬੜੇ ਲਾਡ ਪਿਆਰ ਨਾਲ ਉਨ੍ਹਾਂ ਨੂੰ ਪਾਲਿਆ ਸੀ, ਓਹ ਦੋਵੇਂ ਭੀ ਪਿਉ ਨੂੰ ਅਰਾਮ ਦੇਨ ਵਿਚ ਕਸਰ ਨਹੀਂ ਛੱਡਦੀਆਂ ਸਨ, ਅਤੇ ਹਰ ਤਰ੍ਹਾਂ ਓਸਦੀ ਆਗਜਾ ਵਿਚ ਤੁਰਦੀਆਂ ਸਨ, ਦੋਵੇਂ ਆਪਨੀ ਔਕਾਤ ਤੋਂ ਵੱਧਕੇ ਕੋਈ ਕੰਮ ਨਹੀਂ ਕਰਦੀਆਂ ਸਨ, ਅਤੇ ਨਾ ਹੀ ਕਦੇ ਚਮਕੀਲੀ ਭੜਕੀਲੀ ਪੁਸ਼ਾਕ ਹੀ ਪੌਂਦੀਆਂ, ਹਮੇਸ਼ਾ ਹੀ ਘਰ ਦਾ ਕੰਮ ਕਾਜ ਆਪ ਹੀ ਕਰ ਲੈਂਦੀਆਂ ਸਨ, ਕਦੇ ੨ ਬੜੀ ਜਰੂਰਤ ਪਵੇ ਤਾਂ ਕੰਮ ਕਰਨ ਲਈ ਕਿਸੇ ਨੌਕਰਾਨੀ ਨੂੰ ਠੇਕੇ ਤੇ ਸਦ ਲੈਂਦੀਆਂ ਸਨ ॥

ਜਿਸ ਰਾਤ ਵਿਚ ਪੇਜ਼ ਅਸਾਮੀ ਨੂੰ ਲੱਭ ਰਿਹਾ ਸੀ, ਉਸੇ ਰਾਤ ਦੇ ਯਾਰਾਂ ਬਜੇ ਇਕ ਦੁਕਾਨਦਾਰ ਆਕੇ ਕਲੈਰੰਡ ਦਾ ਦਰਵਾਜਾ ਖੜ ਖੜੌਨ ਲਗਾ ਆਕਟੇਭੀਆ ਨੇ ਆਕੇ ਦਰਵਾਜਾ ਖੋਲ੍ਹ ਦਿੱਤਾ, ਦੁਕਾਨਦਾਰ ਨੇ ਉਸਨੂੰ ਸੌਦਾ ਦਿੱਤਾ ਅਤੇ ਏਨੀ ਰਾਤ ਵਿਚ ਕਸ਼ਟ ਦੇਨ ਦੀ, ਆਕਟੇਭੀਆ ਤੋਂ ਮਾਫੀ ਮੰਗਕੇ ਚਲਾ ਗਿਆ, ਹੁਣ ਆਕਟੇਭੀਆ ਮਕਾਨ ਦਾ ਵੱਡਾ ਦਰਵਾਜਾ ਬੰਦ ਕਰਨ ਲਈ ਅਗੇ ਵਧੀ, ਉਸੇ ਵੇਲੇ ਦੌੜੀ ਔਂਦੀ ਇਕ ਗੱਡੀ ਫ਼ਾਟਕ ਦੇ ਸਾਹਮਣੇ ਆ ਖੜੀ ਹੋਈ, ਓਵਰਕੋਟ ਵਾਲਾ ਇਕ ਆਦਮੀ

ਉਸ ਵਿਚੋਂ ਉਤਰਿਆ ਅਤੇ ਉਸਦੇ ਕੋਲ ਆਕੇ ਕਹਿਣ ਲੱਗਾ--
'ਜੇਕਰ ਆਪ ਹੁਕਮ ਦਿਓ ਤਾਂ ਥੋੜੇ ਚਿਰ ਲਈ ਇਥੇ ਠਹਿਰ ਜਾਵਾਂ ?'

ਜੇਕਰ ਆਕਟੇਭੀਆ ਇਸ ਗੱਲ ਤੇ ਜ਼ਰਾ ਜਿੰਨਾ ਭੀ ਵਿਚਾਰ ਕਰਦੀ ਤਾਂ ਇਕਦਮ ਇਨਕਾਰ ਕਰ ਦੇਂਦੀ, ਪਰ ਉਸ ਆਦਮੀ ਨੇ ਇਸ ਤਰ੍ਹਾਂ ਆਗਜ਼ਾ ਮੰਗੀ, ਕਿ ਉਹ ਵਿਚਾਰੀ ਬੜੀ ਸੋਚ ਵਿਚਾਰ ਵਿਚ ਪੈ ਗਈ। ਹਾਂ, ਯਾ ਨਾਂ, ਕੁਝ ਭੀ ਉਸਦੇ ਮੂੰਹ ਤੋਂ ਨਾ ਨਿਕਲਿਆ ਅਤੇ ਦਰਵਾਜਾ ਖੁਲ੍ਹਾ ਹੀ ਰਹਿ ਗਿਆ, ਏਹ ਵੇਖਕੇ ਉਸ ਆਦਮੀ ਨੇ ਸਮਝਿਆ ਕਿ ਮੇਰੀ ਦਰਖਾਸਤ ਮਨਜੂਰ ਹੋ ਗਈ ਹੈ, ਏਹ ਸਮਝਕੇ ਉਹ ਛੇਤੀ ਨਾਲ ਦਰਵਾਜੇ ਦੇ ਅੰਦਰ ਵੜ ਆਯਾ ॥

ਓਪਰੇ ਆਦਮੀ ਦੇ ਅੰਦਰ ਵੜ ਔਨ ਮਗਰੋਂ ਆਕਟੇਭੀਆ ਨੂੰ ਆਪਣੀ ਭੁੱਲ ਮਲੂਮ ਹੋਈ, ਉਸਨੇ ਸੋਚਿਆ ਕਿ ਏਹ ਕੰਮ ਹੱਛਾ ਨਹੀਂ ਹੋਯਾ, ਪਰ ਹੁਣ ਕੀ ਹੋ ਸਕਦਾ ਹੈ; ਝਟ ਪਟ ਦਰਵਾਜਾ ਬੰਦ ਕਰਕੇ ਉਹ ਭੀ ਉਨ੍ਹਾਂ ਪੈਰਾਂ ਤੋਂ ਮੁੜੀ, ਏਹ ਸਭ ਕੰਮ ਇਕ ਪਲਕ ਵਿਚ ਹੋਗਿਆ, ਇਸ ਲਈ ਪੀਲੀ ਗੱਡੀ ਵਾਲਾ ਕੋਚਵਾਨ ਏਹ ਨ ਵੇਖ ਸਕਿਆ, ਕਿ ਓਹ ਆਦਮੀ ਕਿਧਰ ਜਾਕੇ ਗੁੱਮ ਹੋ ਗਿਆ ॥

ਦਰਵਾਜੇ ਦੇ ਸਾਹਮਣੇ ਇਕ ਸਜੇ ਸਜਾਏ ਛੋਟੇ ਕਮਰੇ ਵਿਚ ਪਾਲਿਨ ਬੈਠੀ ਹੋਈ ਸੀ, ਇਕ ਪਾਸੇ ਮੇਜ਼ ਉਤੇ ਲੈਂਪ ਜਲ ਰਿਹਾ ਸੀ। ਖਾਨ ਦੀ ਮੇਜ਼ ਉਤੇ ਮਾਸ ਸਜਿਆ ਹੋਯਾ ਸੀ, ਉਸੇ ਵੇਲੇ ਯਕਾਯਕ ਕਿਸੇ ਆਦਮੀ ਦੀ ਜੁੱਤੀ ਦੀ ਆਹਟ ਸੁਣਕ ਓਹ ਅਚਰਜਤਾ ਨਾਲ ਤ੍ਰਬਕ ਪਈ ਅਤੇ ਡਰ ਨਾਲ ਥਰ ੨ ਕੰਬਦੀ ਹੋਈ ਉੱਠ ਖੜੀ ਹੋਈ ॥

ਕਮਰੇ ਵਿਚ ਪੈਰ ਰਖਦਿਆਂ ਹੀ ਆਦਮੀ ਦੀ ਨਜ਼ਰ ਸੁੰਦਰ ਪਾਲਿਨ ਉਤੇ ਪਈ, ਉਸਨੂੰ ਵੇਖਦਿਆਂ ਹੀ ਉਸਦਾ ਮਨ ਹੱਥ ਵਿਚੋਂ ਨਿਕਲ ਗਿਆ, ਕਮਰੇ ਵਿਚ ਇਕ ਵਾਰਗੀ ਵੜ

ਔਨ ਦੇ ਕਾਰਣ ਮਾਫ਼ੀ ਮੰਗਣ ਲਈ ਓਹ ਕੁਝ ਬੋਲਣਾ ਹੀ ਚਾਹੁੰਦਾ ਸੀ, ਕਿ ਉਸ ਵਲੋਂ ਆਕਟੇਭੀਆ ਭੀ ਆ ਪਹੁੰਚੀ ॥

ਓਹ ਓਪਰਾ ਆਦਮੀ ਪਾਲਿਨਦੀ ਸੁੰਦ੍ਰਤਾ ਤੇ ਜੀ ਜਾਨ ਕਰਕੇ ਮੋਹਤ ਹੋਗਿਆ ਸੀ, ਪਰ ਹੁਣ ਆਕਟੇਭੀਆ ਦੀ ਸ਼ਾਹਜ਼ਾਦੀਆਂ ਵਰਗੀ ਖ਼ੂਬਸੂਰਤੀ ਵੇਖਕੇ ਹੱਕਾ ਬੱਕਾ ਹੋ ਗਿਆ, 'ਉਸਦੇ ਯਕਾ ਯਕ ਆ ਜਾਨ ਕਰਕੇ ਦੋਵੇਂ ਭੈਣਾਂ ਡਰ ਗਈਆਂ ਹਨ,' ਇਹ ਸਮਝਕੇ ਉਨ੍ਹਾਂ ਦਾ ਡਰ ਦੂਰ ਕਰਨ ਲਈ ਉਸਨੇ ਕਿਹਾ--'ਕੁਮਾਰੀਓ ! ਮੈ ਵੇਖਦਾ ਹਾਂ, ਕਿ ਮੇਰੇ ਇਥੇ ਆ ਜਾਨ ਨਾਲ ਤੁਸੀ ਡਰ ਗਈਆਂ ਹੋ ਇਸ ਤਰ੍ਹਾਂ, ਏਨੀ ਰਾਤ ਗਏ, ਮੇਰਾ ਇਥੇ ਔਣਾ, ਭਲੇ ਆਦਮੀਆਂ ਵਰਗਾ ਕੰਮ ਨਹੀਂ ਹੋਯਾ, ਪਰ ਮੈਂ ਇਥੇ ਥੋੜੇ ਚਿਰ ਲਈ ਠੈਹਰਾਂਗਾ, ਮੈਂ ਤੁਹਾਨੂੰ ਭਰੋਸਾ ਦੁਔਂਦਾ ਹਾਂ, ਕਿ ਮੈਥੋਂ ਤੁਹਾਡੀ ਮਾਨ ਮਰਯਾਦਾ ਵਿਚ ਕਿਸੇ ਤਰ੍ਹਾਂ ਦਾ ਹਰਜ ਨਹੀਂ ਪਹੁੰਚੇਗਾ ॥

ਅਜੇ ਉਸਦੀ ਗਲ ਪੂਰੀ ਤਰ੍ਹਾਂ ਮੁੱਕੀ ਭੀ ਨਹੀਂ ਸੀ, ਕਿ ਆਕਟੇਭੀਆ ਨੇ ਪਾਲਿਨ ਵੱਲ ਵੇਖਿਆ,ਅੱਖਾਂ ਚਾਰ ਹੁੰਦਿਆਂ ਹੀ ਓਹ ਉਸਦੇ ਮਨ ਦਾ ਭਾਵ ਤਾੜ ਗਈ, ਦੋਹਾਂ ਭੈਣਾਂ ਦੇ ਮਨ ਵਿਚ ਇਕ ਵਾਰਗੀ ਏਹ ਖਿਆਲ ਪੈਦਾ ਹੋਯਾ, ਕਿ ਏਹ ਇਕ ਭਲਾ ਆਦਮੀ ਕੁਝ ਚਿਰ ਲਈ ਠੈਹਿਰਨਾ ਚਾਹੁੰਦਾ ਹੈ, ਇਸਨੂੰ ਇਕ ਦਮ ਬਾਹਰ ਕੱਢ ਦੇਣਾ ਇਨਸਾਨੀਅਤ ਨਹੀਂ ਹੈ ॥

ਉਸ ਆਦਮੀ ਦੀ ਗੱਲ ਸੁਣਕੇ ਦੋਵੇਂ ਭੈਣਾਂ ਬੈਠ ਗਈਆਂ ਮੌਕਿਆ ਵੇਖਕੇ ਓਹ ਆਦਮੀ ਭੀ ਓਵਰਕੋਟ ਇਕ ਪਾਸੇ ਰੱਖਕੇ ਇਕ ਕੁਰਸੀ ਤੇ ਬੈਠ ਗਿਆ, ਇੰਨੇ ਚਿਰ ਵਿਚ ਹੀ ਉਸਨੇ ਆਪਨੇ ਜਬਰਨ ਔਨ ਅਤੇ ਉਨ੍ਹਾਂ ਦੋਹਾਂ ਦੀ ਕ੍ਰਿਪਾ ਪ੍ਰਾਪਤ ਕਰਨੇ ਦਾ ਇਕ ਬਹਾਨਾ ਸੋਚ ਲਿਆ, ਉਸਨੇ ਆਪਨੀ ਜ਼ਿੰਦਗੀ ਵਿਚ ਅਜੇਹੀ ਖ਼ੂਬਸੂਰਤੀ ਅੱਗੇ ਕਦੇ ਨਹੀਂ ਵੇਖੀ ਸੀ, ਇਸ ਲਈ ਉਨ੍ਹਾਂ ਲੜਕੀਆਂ ਨਾਲ ਮੇਲ ਜੋਲ ਵਧਾਉਨ ਦੀ ਇੱਛਾ ਉਸਦੇ ਮਨ ਵਿਚ ਪੈਦਾ ਹੋ ਗਈ ॥

ਉਧਰ ਦੋਹਾਂ ਭੈਣਾਂ ਨੇ ਭੀ ਵੇਖਿਆ, ਕਿ ਓਪਰਾ ਆਦਮੀ ਨਿਰਾ ਸੋਹਨਾ ਹੀ ਨਹੀਂ, ਸਗੋਂ ਸਭਜ਼ ਅਤੇ ਸ੍ਰੇਸ਼ਟ ਭੀ ਹੈ, ਅਜੇਹਾ ਖੂਬਸੂਰਤ ਜਵਾਨ ਅੱਜ ਤੱਕ ਉਨ੍ਹਾਂ ਦੀ ਨਜ਼ਰ ਹੇਠਾਂ ਨਹੀਂ ਆਯਾ ਸੀ, ਉਨ੍ਹਾਂ ਦੋਹਾਂ ਦਾ ਸਾਰਾ ਭਰਮ ਦੂਰ ਹੋ ਗਿਆ, ਦੋਵੇਂ ਉਸ ਦੀ ਤਰਫਦਾਰ ਹੋ ਗਈਆਂ, ਅਤੇ ਜਦ ਓਹ ਆਪਨੀ ਰਾਮ ਕਹਾਣੀ ਕਹਿਣ ਲੱਗਾ, ਤਦ ਉਹ ਦੋਵੇਂ ਬੜੇ ਧਿਆਨ ਨਾਲ ਸੁਣਨ ਲੱਗੀਆਂ॥

ਉਸ ਭਲੇ ਆਦਮੀ ਨੇ ਕਿਹਾ–ਮੈਂ ਸਮਝਦਾ ਹਾਂ, ਕਿ ਮੈਨੂੰ ਅਪਨੇ ਅਚਾਨਕ ਇਥੇ ਔਣ ਦਾ ਸਬਬ ਕਹਿ ਦੇਣਾ ਮੁਨਾਸਿਬ ਹੈ, ਅੱਛਾ! ਸੁਣੋ, ਮੈਂ ਇਕ ਭਲਾ ਆਦਮੀ ਹਾਂ, ਮੇਰੇ ਕੋਲ ਕੁਛ ਜਾਇਦਾਦ ਭੀ ਹੈ, ਮੇਰਾ ਨਾਮ ਹਾਰਲੀ ਹੈ, ਭਾਵੇਂ ਏਹ ਮੇਰੀ ਨਾ ਸਮਝੀ ਜਾਂ ਬੇਵਕੂਫੀ ਹੀ ਹੈ, ਮੈਂ ਇਕ ਪਖੰਡੀ ਦੇ ਧੋਖੇ ਵਿਚ ਫਸ ਗਿਆ ਸਾਂ ਉਹ ਮੇਰਾ ਦੋਸਤ ਬਨਿਆ ਫਿਰਦਾ ਸੀ, ਮੈਂ ਉਸਦੀ ਬਹੁਤ ਸਾਰੇ ਰੁਪੈ ਦੀ ਜਮਾਨਤ ਦਿੱਤੀ ਹੋਈ ਸੀ, ਹੁਣ ਓਹ ਰਫੂਚੱਕਰ ਹੋ ਗਿਆ ਹੈ, ਤੁਹਾਡੇ ਜੇਹੀ ਛੋਟੀ ਉਮਰਾ ਤੇ ਦੁਨੀਆਂ ਦੇ ਬਖੇੜਿਆਂ ਤੋਂ ਅਲੱਗ ਰਹਿਣ ਵਾਲੀਆਂ ਸ਼ਾਇਦ ਹੀ ਉਸ ਡਰੌਣੇ ਰੋਗਤੋਂ,ਜਿਸਨੂੰ ਕਨੂਨ ਆਖਦੇ ਹਨ,ਜਾਨਕਾਰਨਾਹੋਣ ਪਰ ਹੋ ਸਕਦਾ ਹੈ, ਕਿ ਤੁਸੀ ਪੜ ਸੁਣਕੇ ਏਨਾਂ ਜਰੂਰ ਜਾਣਦੀਆਂ ਹੋਵੋਗੀਆਂ ਕਿ ਮੇਰੀ ਜੇਹੀ ਦਸ਼ਾ ਵਾਲੇ ਭਲੇ ਆਦਮੀ ਦੀ ਦੁਰਦਸ਼ਾ ਅਦਾਲਤ ਦੇ ਪਿਆਦੇ ਚੰਗੀ ਤਰਾਂ ਕਰ ਦੇਂਦੇ ਹਨ, ਹੁਣ ਓਹ ਸਾਰੇ ਮੇਰੇ ਮਗਰ ਪਏ ਹੋਏ ਸਨ, ਉਨ੍ਹਾਂ ਤੋਂ ਜਾਨ ਬਚਾਕੇ ਭਜਿਆ ਔਂਦਾ ਸਾਂ ਅਤੇ ਮਨ ਵਿਚ ਏਹ ਧਾਰ ਲਿਆ ਸੀ, ਕਿ ਜਿਸ ਮਕਾਨ ਦਾ ਪਹਿਲੇ ਦਰਵਾਜਾ ਖੁਲ੍ਹਾ ਮਿਲੇਗਾ, ਉਸੇ ਵਿਚ ਲੁਕ ਜਾਵਾਂਗਾ, ਤੁਸਾਂ ਮੈਨੂੰ ਆਸਰਾ ਦੇਕੇ ਮੁੱਲ ਹੀ ਲੈ ਲਿਆ ਹੈ॥

ਏਹ ਗੱਲਾਂ ਅਜੇਹੇ ਚੰਗੇ ਢੰਗ ਨਾਲ ਕਹੀਆਂ, ਕਿ ਦੋਵੇਂ ਕੁਮਾਰੀਆਂ ਮਿਸਟਰ ਹਾਰਲੀ ਨਾਲ ਖੁਸ਼ ਹੋ ਗਈਆਂ, ਅਤੇ ਉਸ ਵਰਗੇ ਬਿਪਤਾ ਦੇ ਮਾਰੇ ਆਦਮੀ ਨੂੰ ਆਸਰਾ ਦੇਨ ਵਿਚ ਉਨੀਂ ਨੇ

ਕਿਸੇ ਤਰ੍ਹਾਂ ਦੀ ਨਾ ਨੁੱਕਰ ਨਾ ਕੀਤੀ, ਹੁਣ ਆਕਟੇਭੀਆਂ ਨੇ ਬੜੀ ਨਿਮ੍ਰਤਾ ਨਾਲ ਕਿਹਾ-"ਹੁਕਮ ਮਿਲੇ, ਤਾਂ ਕੁਝ ਖਾਣਾ ਲੈ ਆਵਾਂ, ਉਮੈਦ ਹੈ, ਆਪ ਮੇਰੀ ਰੁੱਖੀ-ਸੁੱਕੀ ਰੋਟੀ ਤੋਂ ਮੂੰਹ ਨਹੀਂ ਮੋੜੋਗੇ॥"

ਮਿ: ਹਾਰਲੀ ਦੁਨੀਆਂ ਦਾਰ ਆਦਮੀ ਸਨ, ਉਨ੍ਹਾਂ ਵੇਖਿਆ, ਕਿ ਏਹ ਚੰਗਾ ਵੇਲਾ ਹੈ, ਜੇਕਰ ਦਾਵਤ ਕਬੂਲ ਕਰ ਲੈਂਦਾ ਹਾਂ, ਤਾਂ ਮੇਲ ਜੋਲ ਵਧ ਜਾਏਗਾ, ਏਹ ਸੋਚਕੇ ਉਸਨੇ ਝੱਟ ਹਾਂ ਕਰ ਦਿੱਤੀ ਹੁਨ ਆਕਟੇਭੀਆ ਉੱਠਕੇ ਛੁਰੀ ਕਾਟਾਂ ਵਗੈਰ! ਠੀਕ ਕਰਨ ਲੱਗੀ, ਅਤੇ ਪਾਲਿਨ ਜਾਕੇ ਖਾਨਾ ਤੇ ਸ਼ਰਾਬ ਲੈ ਆਈ ਮਿ: ਹਾਰਲੀ ਨੇ ਇਸ ਔਖ ਦੇਣ ਦੀ ਉਨ੍ਹਾ ਤੋਂ ਮਾਫੀ ਮੰਗੀ, ਇਸਦੇ ਉੱਤਰ ਵਿਚ ਆਕਟੇਭੀਆ ਨੇ ਕਿਹਾ-ਔਖ ਕਾਹਦਾ, ਅਸੀਂ ਆਪਨਾ ਕੰਮ ਆਪਹੀ ਕਰ ਲੈਂਦੀਆਂ ਹਾਂ, ਦਾਸ ਦਾਸੀ ਨਹੀਂ ਰੱਖ ਸਕਦੀਆ, ਇਸ ਲਈ ਸਾਨੂੰ ਪਰਾਹੁਨੇ ਦੀ ਸੇਵਾ ਕਰਨ ਵਿਚ ਕੁਝ ਭੀ ਔਖ ਨਹੀ ਹੁੰਦਾ, ਮਿ: ਹਾਰਲੀ ਨੂੰ ਚੰਗਾ ਵੇਲਾ ਮਿਲ ਗਿਆ, ਉਸਨੇ ਦੋ ਚਾਰ ਮਿਠੀਆਂ ੨ ਗੱਲਾਂ ਵਿਚ ਉਨ੍ਹਾਂ ਦੇ ਗੁਣਾਂ ਦੀ ਵਡਿਆਈ ਕੀਤੀ, ਅਤੇ ਬੜੀ ਚਤਰਾਈ ਨਾਲ ਏਹ ਸਾਬਤ ਕਰ ਦਿੱਤਾ, ਕਿ ਮੈਂ ਹੁਣ ਤੱਕ ਕੁਆਰਾ ਹਾਂ, ਅਤੇ ਸੰਸਾਰ ਦੇ ਸੁਖ ਭੋਗਾਂ ਨੂੰ ਕੁਝ ਭੀ ਨਹੀਂ ਜਾਣਦਾ॥

ਗੱਲਾਂ ਕਰਦੇ ੨ ਮਿਸਟਰ ਹਾਰਲੀ ਨੂੰ ਏਹ ਮਲੂਮ ਹੋ ਗਿਆ; ਕਿ ਦੋਵੇਂ ਭੈਣਾਂ ਘਰ ਵਿਚ ਇੱਕਲੀਆਂ ਰਹਿੰਦੀਆਂ ਹੁਨ, ਉਨ੍ਹਾਂ ਦਾ ਪਿਉ ਡਰਬੀ ਸ਼ਾਇਰ ਗਿਆ ਹੋਇਆ ਹੈ, ਏਹ ਇਨ੍ਹਾਂ ਸਿੱਧੀਆਂ ਸਾਧੀਆਂ ਸਰਲ ਲੜਕੀਆਂਨੇ ਉਸਨੂੰ ਕਹਿ ਦਿੱਤਾ ਸੀ, ਇਸਦੇ ਉੱਤਰ ਵਿਚ ਮਿ: ਹਾਰਲੀ ਨੇ ਉਨ੍ਹਾਂ ਨੂੰ ਅਸੀਸ ਦਿੱਤੀ, "ਪ੍ਰਮੇਸ੍ਵਰ ਤੁਹਾਡੇ ਮਨੋਰਥ ਪੂਰਣ ਕਰੇ, ਤੁਹਾਡੇ ਪਿਤਾ ਦੀ ਯਾਤ੍ਰਾ ਸਫਲ ਹੋਵੇ॥"

ਇਕ ਘੰਟਾ ਇਸੇ ਅਨੰਦ ਵਿਚ ਬੀਤ ਗਿਆ, ਲੜਕੀਆਂ ਨੂੰ ਵੇਲੇ ਦਾ ਕੁਝ ਭੀ ਖ਼ਿਆਲ ਨਾ ਰਿਹਾ, ਇੰਨੇ ਵਿਚ ਬਾਰਾਂ ਦਾ

ਘੜਿਆਲ ਖੜਕਿਆ, ਅੱਧੀ ਰਾਤ ਬੀਤੀ ਵੇਖਕੇ ਸਾਰੇ ਆਪੋ ਵਿਚ ਇਕ ਦੂਜੇ ਵੱਲ ਵੇਖਣ ਲੱਗਪਏ, ਮਿ: ਹਾਰਲੀ ਤੁਰਤ ਉਠ ਖੜੇ ਹੋਏ ਅਤੇ ਓਵਰ ਕੋਟ ਲੈਕੇ ਉਨ੍ਹਾਂ ਦਾ ਧੰਨਵਾਦ ਕੀਤਾ ਹੀ ਚਾਹੁੰਦੇ ਸਨ, ਕਿ ਉਸੇ ਵੇਲੇ ਅਚਾਨਕ ਹੀ ਬਾਹਰ ਗੱਡੀ ਦੇ ਟੁੱਟਨ ਘੋੜਿਆਂ ਦੇ ਨੱਚਨ ਟੱਪਨ, ਇਸਤ੍ਰੀਆਂ ਦੇ ਰੋਣ ਕੁਰਲਾਨ ਤੇ ਕੋਚਵਾਨ, ਸਾਈਸ ਦੇ ਰੌਲੇ ਰਪੇ ਦੀ ਅਵਾਜ਼ ਸੁਣਕੇ ਸਾਰਿਆਂ ਦੇ ਸਾਰੇ ਹੀ ਘਬਰਾ ਉੱਠੇ ॥

## ਕਾਂਡ ੪

## ਪ੍ਰਸੂਤ

ਸੜਕ ਤੇ ਇਕ ਚੌਕੜੀ ਗੱਡੀ ਛੇਤੀ ੨ ਜਾ ਰਹੀ ਸੀ, ਅਗਲਾ ਧੁਰਾ ਟੁੱਟ ਗਿਆ ਸੀ, ਘੋੜੇ ਕਿਸੇ ਤਰ੍ਹਾਂ ਭੀ ਰੁਕਦੇ ਨਹੀਂ ਸਨ, ਐਨੇ ਰੌਲੇ ਗੌਲੇ ਤੇ ਚੀਕ ਚਿਹਾੜੇ ਦਾ ਏਹੋ ਕਾਰਨ ਸੀ ॥

ਇਸਤ੍ਰੀਆਂ ਦਾ ਚੀਕ ਚਿਹਾੜਾ ਸੁਣਕੇ ਮਦਦ ਦੇਣ ਲਈ ਮਿ: ਹਾਰਲੀ ਦੌੜਕੇ ਬਾਹਰ ਆਏ, ਉਨ੍ਹਾਂ ਦੇ ਮਗਰੇ ਮਗਰ ਆਕਟੇਭੀਆ ਤੇ ਪਾਲਿਨ ਭੀ ਆਈ ॥

ਬਾਹਰ ਦੀ ਬੁਰੀ ਘਟਨਾ ਵੇਖਕੇ ਡਰ ਹੁੰਦਾ ਸੀ, ਹੋਸ਼ ਗੁੰਮ ਹੁੰਦੀ ਜਾਂਦੀ ਸੀ, ਘੋੜੇ ਨੱਚ ਟੱਪ ਰਹੇ ਸਨ, ਤੇ ਤੋਰਨ ਵਾਲੇ ਉਨ੍ਹਾਂ ਨੂੰ ਠੰਢਾ ਕਰ ਰਹੇ ਸਨ, ਪਰ ਘੋੜੇ ਕਿਸੇ ਤਰ੍ਹਾਂ ਮੰਨਦੇ ਹੀ ਨਹੀਂ ਸਨ, ਨੌਕਰ ਕੋਚ ਬਕਸ ਤੋਂ ਡਿੱਗ ਪਿਆ ਸੀ, ਉਸਦਾ ਸਿਰ ਪਾਟ ਗਿਆ ਸੀ ਅਤੇਓਹ ਗੱਡੀ ਤੋਂ ਕੁਝ ਫਾਸਲੇ ਤੇ ਬੇਹੋਸ਼ ਪਿਆ ਸੀ, ਇਕ ਦਾਈ ਭੀ ਕੋਚ ਬਕਸ ਦੀ ਸੀਖ ਫੜੀ ਲਟਕ ਰਹੀ ਸੀ, ਗੱਡੀ ਦੇ ਅੰਦਰ ਦੀਆਂ ਦੋਵੇਂ ਔਰਤਾਂ ਮਦਦ ਲਈ ਪੁਕਾਰ ਰਹੀਆਂ ਸਨ ॥

ਨੌਕਰ ਘੋੜੇਦੇ ਪੈਰਾਂ ਕੋਲ ਪਿਆ ਸੀ ਮਿ: ਹਾਰਲੀ ਨੇ ਸਭ ਤੋਂ ਪਹਿਲੇ ਉਸਨੂੰ ਖਿੱਚਕੇ ਇਕ ਪਾਸੇ ਕੀਤਾ, ਚਾਂਦਨੀ ਵਿਚ ਵੇਖਨ ਤੋਂ ਮਲੂਮ ਹੋਯਾ ਕਿ ਓਹ ਮੋਯਾ ਨਹੀਂ, ਸਗੋਂ ਹੋਸ਼ ਵਿਚ

ਆ ਰਿਹਾ ਹੈ, ਫਿਰ ਦਾਈ ਨੂੰ ਫੜਕੇ ਹੇਠਾਂ ਉਤਾਰਿਆ, ਓਹ ਭੀ ਡਰ ਨਾਲ ਅਧਮੋਈ ਹੋ ਗਈ ਸੀ, ਇਨ੍ਹਾਂ ਦੋਹਾਂ ਨੂੰ ਬਚਾਕੇ ਮਿ: ਹਾਰਲੀ ਨੇ ਗੱਡੀ ਦਾ ਦਰਵਾਜ਼ਾ ਖੋਲ੍ਹਿਆ ॥

ਏਹ ਸਭ ਕੰਮ ਇਕ ਪਲ ਵਿਚ ਕੀਤਾ ਗਿਆ, ਗੱਡੀ ਦਾ ਦਰਵਾਜ਼ਾ ਖੋਲ੍ਹਦਿਆਂ ਹੀ ਮਿ: ਹਾਰਲੀ ਦੀ ਨਜ਼ਰ ਉਸ ਔਰਤ ਤੇ ਪਈ, ਜੋ ਦਰਵਾਜੇ ਤੋਂ ਕੁਝ ਦੂਰ ਬੈਠੀ ਸੀ, ਉਸਨੂੰ ਵੇਖਦਿਆਂ ਹੀ ਓਹ ਚੌਂਕਕੇ ਪਿਛੇ ਹਟ ਗਏ, ਅਤੇ ਗੱਡੀ ਦੇ ਪਿਛੇ ਜਾਕੇ ਯਕਾਯਕ ਗੁੰਮ ਹੋ ਗਏ ॥

ਮਿ: ਹਾਰਲੀ ਨੂੰ ਯਕਾਯਕ ਭੱਜਦਾ ਵੇਖਕੇ ਦੋਵੇਂ ਭੈਣਾਂ ਮਦਦ ਦੇਣ ਦੇ ਇਰਾਦੇ ਨਾਲ ਗੱਡੀ ਦੇ ਦਰਵਾਜੇ ਕੋਲ ਗਈਆਂ, ਇਤਨੇ ਵਿਚ ਦੋਵੇਂ ਔਰਤਾਂ ਝਟ ਪਟ ਗੱਡੀ ਤੋਂ ਉਤਰ ਪਈਆਂ, ਆਕਟੇਭੀਆ ਤੇ ਪਾਲਿਨ ਨੇ ਹੱਥ ਵਧਾਕੇ ਹਮਦਰਦੀ ਨਾਲ ਉਨ੍ਹਾਂ ਦੋਹਾਂ ਨੂੰ ਫੜ ਲਿਆ ॥

ਉਨ੍ਹਾਂ ਦੋਹਾਂ ਔਰਤਾਂ ਵਿਚੋਂ ਇਕ ਅਠਾਰਾਂ ਉੱਨੀ ਵਰ੍ਹੇ ਦੀ ਨਿਹੈਤ ਸੋਹਣੀ ਸੀ, ਅਤੇ ਦੂਸਰੀ ਉਸਤੋਂ ਦਸ ਬਾਰਾਂ ਵਰ੍ਹੇ ਵੱਡੀ ਖੂਬਸੂਰਤ ਇਸਤ੍ਰੀ ਸੀ, ਉਸ ਛੋਟੀ ਔਰਤ ਨੂੰ ਹੀ ਵੇਖਕੇ ਮਿ: ਹਾਰਲੀ ਘਬਰਾ ਗਏ ਸਨ ॥

ਆਕਟੇਭੀਆ ਤੇ ਪਾਲਿਨ ਉਨ੍ਹਾਂ ਦੋਹਾਂ ਔਰਤਾਂ ਨੂੰ ਬੜੀ ਖਾਤਰ ਨਾਲ ਆਪਨੇ ਘਰ ਅੰਦਰ ਲੈ ਗਈਆਂ, ਛੋਟੀ ਔਰਤ ਇਕ ਕੁਰਸੀ ਤੇ ਬੈਠਦਿਆਂ ਹੀ ਪੀੜ ਨਾਲ ਦੁਖੀ ਹੋ ਉਠੀ, ਉਸਦੀ ਏਹ ਹਾਲਤ ਦੇਖਕੇ ਵੱਡੀ ਔਰਤ ਘਬਰਾ ਗਈ, ਪਰ ਤੁਰਤ ਹੀ ਸੰਭਲ ਕੇ ਓਹ ਦੋਹਾਂ ਭੈਣਾਂ ਵਲ ਮੁਖਾਤਬ ਹੋਈ ਤੇ ਤਰਲਾ ਕਰਕੇ ਕਹਿਣ ਲੱਗੀ, 'ਪ੍ਰਮੇਸ੍ਰ ਦੇ ਵਾਸਤੇ ਦਯਾ ਕਰਕੇ ਇਸਨੂੰ ਇਕ ਕਮਰੇ ਵਿਚ ਲੈ ਜਾਓ, ਇਸਨੂੰ, 'ਪ੍ਰਸੂਤ ਪੀੜ੍ਹਾ' ਸਤਾ ਰਹੀ ਹੈ, ਆਸਾ ਹੈ ਹੁਣੇ ਹੀ ਇਸਨੂੰ ਬੱਚਾ ਪੈਦਾ ਹੋਵੇਗਾ ॥"

ਭਾਵੇਂ ਏਹ ਗੱਲ ਸੁਣਕੇ ਦੋਹਾਂ ਭੈਣਾਂਨੂੰ ਬਹੁਤ ਹੀ ਹੈਰਾਨੀ ਹੋਈ ਪਰ ਤਦ ਭੀ ਉਨ੍ਹਾ ਨੇ ਕ੍ਰਿਪਾਲਤਾ ਵਿਖਾਨ ਵਿਚ ਕਿਸੇ ਤਰਾਂ

ਦੀ ਕਸਰ ਨ ਕੀਤੀ, ਦੋਵੇਂ ਭੈਣਾਂ ਉਸ ਦੁਖੀ ਔਰਤ ਨੂੰ ਇਕ ਕਮਰੇ ਵਿਚ ਲੈ ਗਈਆਂ, ਅਤੇ ਵੱਡੀ ਔਰਤ ਨੌਕਰ ਆਦਿਕ ਨੂੰ ਕੁਝ ਜਰੂਰੀ ਗੱਲਾਂ ਕਹਿਨ ਲਈ ਬਾਹਰ ਚਲੀ ਗਈ ॥

ਨੌਕਰ ਹੁਣ ਕੁਛ ਹੱਛਾ ਹੋ ਗਿਆ ਸੀ, ਅਤੇ ਦਾਈ ਦੇ ਮੋਢੇ ਦਾ ਸਹਾਰਾ ਲੈਕੇ ਹੌਲੀ੨ ਉਸੇ ਮਕਾਨ ਵੱਲ ਤੁਰਿਆ ਜਾ ਰਿਹਾ ਸੀ, ਦਾਈ ਸਿਰਫ ਡਰ ਗਈ ਸੀ, ਪਰ ਉਸਨੂੰ ਕੁਝ ਭੀ ਸੱਟ ਨਹੀਂ ਲੱਗੀ ਸੀ ॥

ਉਸ ਵੱਡੀ ਔਰਤ ਨੇ ਦਾਈ ਨੂੰ ਕਹਿਆ-"ਮਤਲਿੜਾ! ਤੂੰ ਛੇਤੀ ਅੰਦਰ ਜਾਹੁ, ਉਹ ਵਡੇ ਦੁਖ ਵਿਚ ਹੈ" ਏਨਾਂ ਕਹਿਕੇ ਉਸਨੇ ਅਜੇਹੇ ਢੰਗ ਨਾਲ ਦਾਈ ਵੱਲ ਵੇਖਿਆ ਕਿ ਚੰਦ ਦੀ ਚਾਂਦਨੀ ਵਿਚ ਉਸਦੀ ਨਜਰ ਵੇਖਕੇ ਉਹ ਤੁਰਤ ਹੀ ਉਸਦੇ ਮਨ ਦਾ ਮਤਲਬ ਸਮਝ ਗਈ, ਅਤੇ ਬੜੀ ਤੇਜ਼ੀ ਨਾਲ ਮਕਾਨ ਵਿਚ ਚਲੀ ਗਈ ॥

ਦਾਈ ਦੇ ਚਲੇ ਜਾਨ ਮਗਰੋਂ ਉਸਨੇ ਨੌਕਰ ਨੂੰ ਕਿਹਾ- 'ਪੇਮਬੋਕ! ਘੋੜਾ ਤੋਰਨ ਵਾਲੇ ਨੂੰ ਵਿਦਾ ਕਰ ਦੇਹੁ, ਅਤੇ ਦੁਰ-ਘਟਨਾ ਦੇ ਸਭ ਨਿਸ਼ਾਨ ਮਿਟਾ ਦੇਹੁ, ਜਿਸ ਕਰਕੇ ਕਿਸੇ ਨੂੰ ਕੁਝ ਭੀ ਮਲੂਮ ਨ ਹੋਵੇ, ਉਨ੍ਹਾਂ ਲੋਕਾਂ ਨੂੰ ਖ਼ੂਬ ਇਨਾਮ ਦੇਕੇ ਖੁਸ਼ ਕਰ ਦੇਹ, ਅਤੇ ਸਮਝਾ ਦੇਹੁ ਜੋ ਦੁਰਘਟਨਾ ਦੀ ਕੋਈ ਗੱਲ ਕਿਸੇ ਨੂੰ ਨਾ ਕਹਿਣ, ਤੂੰ ਭੀ ਕਿਤੇ ਕੋਲ ਹੀ ਕਮਰਾ ਕਿਰਾਏ ਤੇ ਲੈ ਲੈਂ, ਕੱਲ ਚਿੱਠੀ ਵਿਚ ਆਪਨਾ ਪਤਾ ਮੇਰੇ ਪਾਸ ਲਿਖ ਭੇਜਨਾ, ਤਾਂ ਕਿ ਲੋੜ ਪੈਣ ਤੇ ਮੈਂ ਭੀ ਤੇਰੇ ਕੋਲ ਖਤ ਭੇਜ ਸੱਕਾਂ, ਕਿਸ ਨਾਮ ਤੇ ਖਤ ਭੇਜੋਂਗੇ ? ਹੱਛਾ ਰਹਿਣ ਦੇਹੁ, ਹਾਂ! ਠੀਕ ਹੈ, ਮਿਸਜ਼ ਸਮਿੱਥ ਦੇ ਨਾਮ ਭੇਜਨਾ, ਇਸ ਗਲੀ ਦਾ ਨਾਮ ਤੇ ਮਕਾਨ ਦਾ ਨੰਬਰ ਚੰਗੀ ਤਰਾਂ ਵੇਖ ਲੈ! ਨੌਕਰ ਸਲਾਮ ਕਰਕੇ ਹੁਕਮ ਦੀ ਤਾਮੀਲ ਕਰਨ ਚਲਾ ਗਿਆ, ਮਿਸਜ਼ ਸਾਹਿਬ ਭੀ ਮੁੜਕੇ ਮਕਾਨ ਵਿਚ ਜਿਸ ਕਮਰੇ ਵਿਚ ਉਹ ਗਰਭਵਤੀ ਇਸਤ੍ਰੀ ਸੀ, ਉਸ ਵਿਚ ਚਲੀ ਗਈ ਸੀ, ਉਸੇ ਵੇਲੇ ਉਸਨੇ ਉਸ ਕਮਰੇ ਵਿਚ

ਜਾਕੇ ਦਾਈ ਤੋਂ ਪੁਛਿਆ– 'ਮੇਰੀ ਪਿਆਰੀ ਮਿਸਜ਼ ਮੋਰਡੌਂਟ ਦੀ ਤਬੀਅਤ ਹੁਣ ਕੇਹੀ ਹੈ ?

ਸਵਾਲ ਦੇ ਨਾਲ ਹੀ ਉਸਨੇ ਦਾਈ ਵੱਲੋਂ ਅਜੇਹੇ ਢੰਗ ਨਾਲ ਵੇਖਿਆ, ਮਾਨੋ ਉਸਨੂੰ ਚੁਪਚਾਪ ਸਮਝਾ ਦਿਤਾ ਕਿ ਹੁਣ ਤੋਂ ਓਹ ਗਰਭਵਤੀ ਨੂੰ ਇਸੇ ਨਾਮ ਨਾਲ ਬੁਲਾਏ, ਏਹ ਸਭ ਵੇਖ ਸੁਣਕੇ ਦੋਵੇਂ ਭੈਣਾਂ ਅਜੇਹੀਆਂ ਘਬਰਾ ਗਈਆਂ ਸਨ, ਕਿ ਉਨ੍ਹਾਂ ਨੇ ਇਸ ਸਵਾਲ ਤੇ ਇਸ਼ਾਰੇ ਦਾ ਮਤਲਬ ਕੁਝ ਭੀ ਨਾ ਸਮਝਿਆ ॥

ਮਿਸਜ਼ ਮੋਰਡੌਂਟ ਪ੍ਰਸੂਤ ਪੀੜਾ ਨਾਲ ਏਨਾਂ ਦੁਖ ਪਾ ਰਹੀ ਸੀ ਕਿ ਉਸਨੂੰ ਕੁਝ ਭੀ ਨਾ ਮਲੂਮ ਹੋਯਾ ਕਿ ਇਥੇ ਕੀ ਹੋ ਰਿਹਾ ਹੈ ? ਅਤੇ ਕੌਣ ਕੀ ਕਰ ਰਿਹਾ ਹੈ ? ਹੁਣ ਮਿਸਜ਼ ਸਮਿੱਥ ਨੇ ਘਬਿਆਕੇ ਇਕ ਡਾਕਟਰ ਸੱਦਨ ਲਈ ਕਿਹਾ ਛੇਤੀ ਨਾਲ ਟੋਪੀ ਤੇ ਸ਼ਾਲ ਪਾਕੇ ਆਕਟੇਭੀਆ ਡਾਕਟਰ ਬੁਲਾਨ ਚਲੀ ਗਈ, ਉਸਦੇ ਜਾਨ ਮਗਰੋਂ ਪਾਲਨ ਹੇਠਲੇ ਕਮਰੇ ਵਿਚ ਚਲੀ ਗਈ ਅਤੇ ਭੈਣ ਦੇ ਔਣ ਦਾ ਰਸਤਾ ਵੇਖਨ ਲੱਗੀ, ਥੋੜੇ ਚਿਰ ਮਗਰੋਂ ਆਕਟੇਭੀਆ ਡਾਕਟਰ ਨੂੰ ਨਾਲ ਲਈ ਆ ਪਹੁੰਚੀ ॥

ਡਾਕਟਰ ਦਾ ਨਾਉਂ ਮਿਸ੍ਰਰ ਥਰਸ਼੍ਰਨ ਸੀ, ਉਸਦੀ ਉਮਰਾ ਚਾਲ਼ੀ ਵਰ੍ਹੇ ਦੇ ਲਗ ਭਗ ਸੀ, ਉਹ ਵੇਖਣ ਵਿਚ ਸੋਹਣਾ ਨਹੀਂ ਸੀ ਉਸਦੀਆਂ ਅੱਖਾਂ ਤੋਂ ਕੁਟਲਤਾ ਤੇ ਸ੍ਵਾਰਥਪਨਾ ਝਲਕਦਾ ਸੀ, ਇਕ ਰੋਗੀ ਨੂੰ ਵੇਖਕੇ ਓਹ ਤੁਰਤ ਹੀ ਮੁੜਿਆ ਸੀ, ਅਜੇ ਉਸਨੇ ਕਪੜੇ ਭੀ ਨਹੀ ਉਤਾਰੇ ਸਨ, ਕਿ ਆਕਟੇਭੀਆ ਉਸਦੇ ਮਕਾਨ ਤੇ ਜਾ ਪੁਜੀ, ਉਸੇ ਤਰ੍ਹਾਂ ਓਹ ਉਸਦੇ ਨਾਲ ਉੱਠ ਤੁਰਿਆ, ਓਹ ਬਹੁਤ ਘੱਟ ਬੋਲਦਾ ਸੀ, ਲੋੜ ਪੈਣ ਤੇ ਭੀ ਛਾਨ ਬੀਨ ਗੱਲ ਬਾਤ ਪੁੱਛਨ ਦੀ ਉਸਨੂੰ ਆਦਤ ਨਹੀਂ ਸੀ, ਬਹੁਤ ਰੁਪੈਆ ਮਿਲ ਜਾਨ ਤੇ ਓਹ ਹੋਰ ਕਿਸੇ ਗੱਲ ਦੀ ਪਰਵਾਹ ਨਹੀ ਕਰਦਾ ਸੀ, ਓਹ ਹੱਦ ਦਰਜੇ ਦਾ ਲਾਲਚੀ ਤੇ ਸ੍ਵਾਰਥੀ ਸੀ, ਕਿਸੇ ਤਰ੍ਹਾਂ ਹੋਵੇ, ਰੁਪਯਾ ਕਮਾਨਾ ਹੀ ਉਸਨੇ ਜੀਵਨ ਦਾ ਪ੍ਰਯੋਜਨ ਸਮਝਿਆ ਹੋਇਆ ਸੀ,

ਉਸਦੀ ਇਸਤ੍ਰੀ ਭੀ ਉਸੇ ਜੇਹੀ ਸੀ, ਉਸਦੇ ਘਰ ਕੋਈ ਬਾਲ ਬੱਚਾ ਨਹੀਂ ਸੀ, ਰਾਤ ਦਿਨ ਦੀ ਦੌੜ ਭੱਜ ਕਰਕੇ ਉਸਦੇ ਕੋਲ ਬਹੁਤ ਧਨ ਕੱਠਾ ਹੋ ਗਿਆ ਸੀ ॥

ਆਕਟੇਭੀਆ ਡਾਕਟਰ ਨੂੰ ਉਸ ਗਰਭਵਤੀ ਦੇ ਕਮਰੇ ਦੇ ਦਰਵਾਜ਼ੇ ਤੱਕ ਪੁਚਾਕੇ ਆਪਨੀ ਭੈਣ ਦੇ ਕੋਲ ਮੁੜ ਆਈ ਅੰਗੀਠੀ ਕੋਲ ਬੈਠਕੇ ਉਸਨੇ ਕਿਹਾ—"ਪਾਲਿਨ! ਅੱਜ ਦੀ ਰਾਤ ਭੀ ਅਜੀਬ ਵਾਰਦਾਤਾਂ ਦੀ ਭਰੀ ਹੋਈ ਹੈ ॥"

ਪਾਲਿਨ—ਏਹ ਵਾਰਦਾਤ ਉਸ ਨਾਲੋਂ ਵਧ ਹੈਰਾਨੀ ਪੈਦਾ ਕਰਨ ਵਾਲੀ ਹੈ, ਪਰ ਚੰਗੀ ਨਹੀਂ ਹੈ, ਮਿ: ਹਾਰਲੀ ਯਕ-ਬ-ਯਕ ਇਸ ਤਰ੍ਹਾਂ ਕਿਉਂ ਭੱਜ ਗਏ ?

ਆਕਟੇਭੀਆ—ਨਿਰਸੰਦੇਹ ਏਹ ਗੱਲ ਭਲਮਨਸਊ ਪੁਣੇ ਤੋਂ ਬਾਹਰ ਹੈ, ਵੇਖੋ ਖਾਂ ਅਸਾਂ ਉਸਦੀ ਕਿਤਨੀ ਖਾਤਰ ਦਾਰੀ ਕੀਤੀ, ਪਰ ਜਾਣ ਵੇਲੇ ਉਸਨੇ ਇਥੋਂ ਤੱਕ...... ॥

ਪਾਲਿਨ—ਸਲਾਮ ਭੀ ਨਾ ਕੀਤਾ !

ਆਕਟੇਭੀਆ—ਹੁਣ ਉਸਦੀ ਗੱਲ ਛੱਡ ਦੇਹੁ, ਹਾਂ! ਇਕ ਗੱਲ ਏਹ ਜ਼ਰੂਰ ਹੈ ਕਿ ਓਹ ਸੂਰਤ ਤੇ ਗੱਲ ਬਾਤ ਵਿਚ ਬੜੇ ਚਤੁਰ ਹਨ ॥

ਪਾਲਿਨ—ਉਨ੍ਹਾਂ ਨੂੰ ਭੁਲ ਜਾਨਾ ਹੀ ਹੱਛਾ ਹੈ, ਹੁਣ ਉਸ ਵਿਚਾਰੀ ਦੀ ਚਿੰਤਾ ਕਰੋ, ਜੋ ਉਪਰ ਵਾਲੇ ਕਮਰੇ ਵਿਚ ਪਈ ਹੈ, ਅਤੇ ਦਿਨ ਪੂਰੇ ਹੋਣ ਤੋਂ ਪਹਿਲੇ ਹੀ ਬੱਚਾ ਜੰਮਨ ਲੱਗੀ ਹੈ ॥

ਆਕਟੇਭੀਆ—ਬੇਸ਼ਕ ਓਹ ਵਿਚਾਰੀ ਦੁਖ ਪਾ ਰਹੀ ਹੈ, ਮੈਂ ਹੁਣੇ ਦੱਬੇ- ਪੈਰੀਂ ਉਤੇ ਜਾਕੇ ਪੁਛਦੀ ਹਾਂ, ਕਿ ਅਸਾਂ ਲੋਕਾਂ ਦੇ ਲਾਇਕ ਹੋਰ ਕੋਈ ਕੰਮ ਕਾਜ ਹੈ ?

ਪਾਲਿਨ—ਹਾਂ, ਭੈਣ, ਛੇਤੀ ਜਾ, ਭਾਵੇਂ ਦੁਖ ਨਾਲ ਉਸਦਾ ਮੂੰਹ ਕੁਮਲਾਗਿਆ ਹੈ, ਪਰ ਉਸਨੇ ਮੇਰੇ ਮਨ ਵਿਚ ਜਗ੍ਹਾ ਕਰ ਲਈ ਹੈ, ਦੋਵੇਂ ਔਰਤਾਂ ਕਿਸੇ ਵੱਡੇ ਘਰਾਣੇ ਦੀਆਂ ਮਲੂਮ ਹੁੰਦੀਆਂ ਹਨ, ਵੇਖੋ ਨਾਂ, ਉਨ੍ਹਾਂ ਦੇ ਕਪੜੇ ਕਹੇ ਭੜਕੀਲੇ ਤੇ ਗੈਹਨੇ ਕਿਡੇ

ਵਡਮੁਲੇ ਹਨ !

ਆਕਟੇਭੀਆ ਹਾਂ, ਦੋਹਾਂ ਦੇ ਗਹਿਨੇ ਬਹੁਤ ਹਛੇ ਹਨ, ਅਤੇ ਚਾਲ ਢਾਲ ਭੀ ਅਮੀਰਾ ਵਾਲੀ ਹੈ, ਚੌਕੜੀ ਪਰ ਜਾ ਰਹੀਆ ਸਨ, ਨਾਲ ਹੀ ਦਾਈ ਤੇ ਨੌਕਰ ਭੀ ਸੀ, ਪਰ ਮਲੂਮ ਹੁੰਦਾ ਹੈ, ਉਹ ਲੋਕ ਬਹੁਤ ਦੂਰ ਨਹੀਂ ਜਾ ਰਹੀਆਂ ਸਨ, ਕਿਉਂਕਿ ਉਨ੍ਹਾਂ ਦੇ ਕੋਲ ਨਾ ਤਾਂ ਬਕਸ ਸੀ ਤੇ ਨਾ ਹੀ ਪੋਰਟਮੈਂਟੋ !

ਪਾਲਿਨ—ਏਹੋ ਗੱਲ ਮੇਰੇ ਮਨ ਵਿਚ ਭੀ ਹੁਣੇ ਫੁਰੀ ਸੀ, ਮੈਨੂੰ ਤਾਂ ਮਲੂਮ ਹੁੰਦਾ ਹੈ ਕਿ ਉਹ ਕਿਸੇ ਚੰਗੇ ਘਰਾਣੇ ਦੀਆਂ ਹਨ, ਅਤੇ ਲੁਕਕੇ ਜਾ ਰਹੀਆਂ ਸਨ, ਉਨ੍ਹਾਂ ਦੀ ਗੱਡੀ ਨੂੰ ਕਿਸੇ ਤਰ੍ਹਾਂ ਦਾ ਨਿਸਾਨ ਭੀ ਨਹੀਂ ਸੀ, ਜਿਸ ਤੋਂ ਏਹ ਪਤਾ ਲਗਦਾ, ਕਿ ਏਹ ਗੱਡੀ ਕਿਸਦੀ ਹੈ, ਅਕਸਰ ਅਜੇਹਾ ਹੋਯਾ ਕਰਦਾ ਹੈ ॥

ਆਕਟੇਭੀਆ—ਅਤੇ ਨੌਕਰ ਨੇ ਭੀ ਬਰਦੀ ਨਹੀਂ ਪਾਈ ਹੋਈ ਸੀ ॥

ਦੋਵੇਂ ਭੈਣਾਂ ਇਸ ਤਰ੍ਹਾਂ ਦੀਆਂ ਗੱਲਾਂ ਬਾਤਾਂ ਕਰ ਹੀ ਰਹੀਆਂ ਸਨ ਕਿ ਇਕ ਵਾਰਗੀ ਦਰਵਾਜ਼ਾ ਖੋਲਕੇ ਮਿਸੇਜ਼ ਸਮਿੱਥ ਕਮਰੇ ਵਿਚ ਆ ਪਹੁੰਚੀ, ਉਸਨੇ ਕਿਹਾ—'ਮੇਰੀ ਪਯਾਰੀ ਕੁਮਾਰੀਓ ! ਤੁਸਾਂ ਨੇ ਮੇਰੀ ਸਖੀ ਨਾਲ ਜੋ ਨੇਕੀ ਕੀਤੀ ਹੈ, ਉਸ ਲਈ ਜਿੰਨਾ ਭੀ ਤੁਹਾਡਾ ਧੰਨਵਾਦ ਕੀਤਾ ਜਾਏ ਥੋੜਾ ਹੈ, ਤੁਹਾਡੀ ਉਦਾਰਤਾਂ ਦਾ ਮੈਨੂੰ ਬਹੁਤ ਖਿਆਲ ਹੈ, ਸੱਚ ਜਾਣੋ, ਏਹ ਨੇਕੀ ਬਿਅਥਰ ਕਦੇ ਨਹੀਂ ਜਾਏਗੀ ॥

ਆਕਟੇਭੀਆ—ਵਾਹ ਮਿਸਜ਼ ਸਮਿੱਥ ! ਚੰਗੀ ਕਹੀ । ਆਪ ਏਹ ਚੰਗੀ ਤਰਾਂ ਯਾਦ ਰਖੋ ਕਿ ਗਰੀਬ ਹੋਣ ਤੇ ਭੀ ਅਸੀ ਲਾਲਚੀ ਨਹੀਂ ਹਾਂ ॥

ਮਿ: ਸਮਿੱਥ—ਸੁੰਦਰੀ ! ਮੈਂ ਚੰਗੀ ਤਰਾਂ ਜਾਨਦੀ ਹਾਂ ਕਿ ਲਾਲਚ ਤੁਹਾਡੇ ਨੇੜੇ ਤਕ ਨਹੀਂ ਗਿਆ, ਪਰ ਕ੍ਰਿਤਗਜਤਾ ਜ਼ਤਾਨ ਦੇ ਭੀ ਅਜੇਹੇ ਰਸਤੇ ਹਨ, ਕਿ ਕਿਸੇ ਨੂੰ ਬੁਰਾ ਨਾ ਮਲੂਮ ਹੋਵੇ, ਹੱਛਾ ! ਇਨ੍ਹਾਂ ਗੱਲਾਂ ਨੂੰ ਜਾਣ ਦਿਓ ਤੇ ਮੇਰੇ ਉੱਤੇ

ਇਕ ਹੋਰ ਕਿਰਪਾ ਕਰੋ ॥

ਆਕਟੇਭੀਆ–ਦੱਸੋ, ਕੀ ਆਖਦੇ ਹੋ ? ਅਸੀ ਖ਼ੁਸ਼ੀ ਨਾਲ ਤੁਹਾਡੀ ਸੇਵਾ ਕਰਨ ਨੂੰ ਤਿਆਰ ਹਾਂ ॥

ਮਿ: ਸਮਿੱਥ–'ਹੋਰ ਕੁਝ ਨਹੀਂ, ਗੱਲ ਕੇਵਲ ਏਨੀ ਹੀ ਹੈ ਕਿ ਤੁਸੀ ਦਯਾ ਕਰਕੇ ਮੇਰੀ ਦਾਈ ਨੂੰ ਡਾਕਟਰ ਬਰਸ਼ਟਨ ਦਾ ਘਰ ਵਿਖਾ ਦਿਓ, ਓਹ ਮਰੀਜ਼ ਨੂੰ ਛੱਡਕੇ ਜਾਣਾ ਨਹੀਂ ਚਾਹੁੰਦੇ, ਉਨ੍ਹਾਂ ਨੂੰ ਕੁਝ ਚੀਜਾਂ ਦੀ ਲੋੜ ਹੈ, ਇਸੇ ਲਈ ਉਨ੍ਹਾਂ ਨੇ ਅਪਣੀ ਇਸਤ੍ਰੀ ਦੇ ਨਾਮ ਰੁੱਕਾ ਲਿਖਕੇ ਦਿੱਤਾ ਹੈ, ਮਟਿਲੜਾ ਇਸ ਮਹੱਲੇ ਦਾ ਹਾਲ ਚੰਗੀ ਤਰ੍ਹਾਂ ਨਹੀਂ ਜਾਣਦੀ, ਮੈਂ ਬੜੀ ਦੁਚਿੱਤੀ ਵਿਚ ਫ਼ਸ ਗਈ ਹਾਂ, ਤੁਹਾਥੋਂ ਬਿਨਾਂ ਭੀ ਕਿਸਨੂੰ ਕਹਾਂ ?

ਆਕਟੇਭੀਆ–ਕਹੋ, ਛੇਤੀ ਕੋਈ ਡਰ ਨਹੀਂ, ਸੇਵਾ ਵਿਚ ਹਾਜਰ ਹਾਂ ॥

ਏਨਾਂ ਕਹਿਕੇ ਆਕਟੇਭੀਆ ਉਠ ਖੜੋਤੀ, ਅਤੇ ਟੋਪੀ ਪਾਕੇ ਤੇ ਕੰਬਲ ਦੀ ਬੁੱਕਲ ਮਾਰਕੇ ਜਾਨ ਲਈ ਤਿਆਰ ਹੋ ਗਈ ॥

ਮਿ: ਸਮਿੱਥ ਨੇ ਮਟਿਲੜਾ ਨੂੰ ਬੁਲਾਯਾ, ਅਵਾਜ ਸੁਣਦਿਆਂ ਹੀ ਓਹ ਆ ਗਈ, ਆਕਟੇਭੀਆ ਅਜੇਹੇ ਪਾਲੇ ਦੀ ਰਾਤ ਵਿਚ ਉਸਨੂੰ ਲੈਕੇ ਮਿਸਟਰ ਬਰਸਟਨ ਦੇ ਘਰ ਗਈ। ਮਿਸਜ ਬਰਸਟਨ ਉਸ ਵੇਲੇ ਸੁਖ ਨਾਲ ਸੁੱਤੀ ਹੋਈ ਸੀ, ਦਰਵਾਜਾ ਖੜਕਾਨ ਨਾਲ ਦਾਸੀ ਨੇ ਆਕੇ ਬੂਹਾ ਖੋਲ੍ਹ ਦਿੱਤਾ ਅਤੇ ਮਿਸ ਆਕਟੇਭੀਆ ਤੇ ਮਟਿਲੜਾ ਨੂੰ ਇਕ ਕਮਰੇ ਵਿਚ ਬਿਠਾਕੇ ਓਹ ਆਪਣੀ ਮਾਲ਼ਕਿਨ ਨੂੰ ਪੁਰਜਾ ਦੇਨ ਚਲੀ ਗਈ ॥

ਇਥੇ ਏਹ ਕਹਿ ਦੇਣਾ ਕੋਈ ਬੁਰਾ ਨਹੀਂ ਹੋਵੇਗਾ ਕਿ ਜਿਨਾਂ ਇਸਤ੍ਰੀਆਂ ਨੂੰ ਲੁਕਕੇ ਗੁਪਤ ਰੀਤ ਨਾਲ ਬੱਚਾ ਜੰਮਣ ਦੀ ਲੋੜ ਹੁੰਦੀ ਸੀ, ਉਨ੍ਹਾਂ ਵਿਚੋਂ ਕੋਈ ੨ ਇਸੇ ਡਾਕਟਰ ਦੇ ਘਰ ਜਾਕੇ ਬੱਚਾ ਜੰਮਦੀ ਸੀ। ਇਸ ਲਈ ਇਸਦੇ ਘਰ ਹਮੇਸ਼ਾਂ ਛੋਟੇ ਬੱਚਿਆਂ ਦੇ ਕੰਮ ਔਣ ਵਾਲੇ ਕਪੜੇ ਆਦਿਕ ਚੀਜਾਂ

ਤਿਆਰ ਰਹਿੰਦੀਆਂ ਸਨ, ਮਟਿਲਡ਼ਾ ਅਜੇਹੇ ਕਪੜੇ ਲੈਣ ਵਾਸਤੇ ਹੀ ਗਈ ਸੀ,ਚਿੱਠੀ ਪੜ੍ਹਕੇ ਮਿਸਜ਼ ਥਰਸਟਨਨੇ ਤਾੜ ਲਿਆ ਕਿ ਅੱਜ ਕੋਈ ਸੋਨੇ ਦੀ ਚਿੜੀ ਡਾਕਟਰ ਦੇ ਹੱਥ ਆ ਫਸੀ ਹੈ, ਗੈਹਿਰੀ ਗੱਫਾ ਹੱਥ ਲੱਗੇਗਾ; ਇਸ ਲਈ ਏਨੀ ਰਾਤ ਵਿਚ ਜਗਾਏ ਜਾਨ ਤੇ ਭੀ ਓਹ ਨਰਾਜ ਨ ਹੋਈ ਸਗੋਂ ਖੁਸ਼ੀ ਨਾਲ ਉੱਠਕੇ ਉਸਨੇ ਜਰੂਰੀ ਕਪੜੇ ਦੇ ਦਿਤੇ, ਕਪੜੇ ਲੈਕੇ ਦਾਈ ਆਕਟੇਭੀਆ ਨਾਲ ਘਰ ਨੂੰ ਮੁੜ ਆਈ ॥

ਮਟਿਲਡ਼ਾ ਦੀ ਉਮਰ ਲੱਗ ਪਗ ਪੰਝੀ ਵਰ੍ਹੇ ਦੀ ਸੀ, ਓਹ ਚਾਲਾਕ ਤੇ ਦੂਰੰਦੇਸ ਸੀ, ਪਰ ਬਹੁਤ ਖੂਬਸੂਰਤ ਨਹੀਂ ਸੀ: ਹਾਂ! ਭਲੇ ਆਦਮੀਆਂ ਦੀਆਂ ਲੜਕੀਆਂ ਵਿਚ ਜੇਹੀ ਸੁੰਦਰਤਾ ਹੁੰਦੀ ਹੈ, ਮਟਿਲਡ਼ਾ ਵਿਚ ਅਜੇਹੀ ਸੁੰਦਰਤਾ ਦਾ ਘਾਟਾ ਨਹੀਂ ਸੀ, ਵੇਖਣ ਤੋਂ ਹੀ ਮਲੂਮ ਹੁੰਦਾ ਸੀ, ਕਿ ਓਹ ਕਿਸੇ ਭਲੇ ਆਦਮੀ ਦੀ ਲੜਕੀ ਹੈ, ਉਸਦਾ ਪਿਤਾ ਇਕ ਗਰੀਬ ਪਾਦਰੀ ਸੀ, ਇਸ ਲਈ ਉਹ ਸਿਆਨੇ ਲੜਕੇ ਲੜਕੀਆਂ ਨੂੰ ਅਮੀਰਾਂ ਦੇ ਪਾਸ ਨੌਕਰ ਰਖਾ ਦੇਂਦਾ ਸੀ ॥

ਮਿਸਜ਼ ਮੋਰਡੌਂਟ ਦੀ ਪ੍ਰਸੂਤ ਪੀੜਾ ਹੌਲੀ ੨ ਵਧ ਰਹੀ ਸੀ, ਉਸਦੀ ਮੰਜੀ ਦੇ ਇਕ ਪਾਸੇ ਡਾਕਟਰ ਤੇ ਦੂਜੇ ਪਾਸੇ ਮਿਸਜ਼ ਸਮਿੱਥ ਬੈਠੀ ਹੋਈ ਸੀ, ਓਹ ਮੰਜੀ ਤੇ ਪਈ ਹੋਈ ਅਸਹ ਪੀੜ ਨਾਲ ਮੁੜ ਮੁੜਕੇ ਮੂੰਹ ਸੰਕੋੜ ਲੈਂਦੀ ਸੀ, ਉਤੇ ਅਸੀ ਆਖ ਆਏ ਹਾਂ, ਕਿ ਉਸਦੀ ਉਮਰਾ ਕਰੀਬ ਅਠਾਰਾਂ ਉੱਨੀ ਵਰ੍ਹੇ ਦੀ ਸੀ, ਕੱਦ ਲੰਮਾਂ, ਬਦਨ ਸੁਡੌਲ, ਬਣ ਕਰੜੇ ਚੇਹਰਾ ਖੂਬਸੂਰਤ, ਅੱਖਾਂ ਨੀਲੀਆਂ ਤੇ ਵੱਡੀਆਂ, ਭੌਹਾਂ ਟੇਡੀਆਂ, ਹੱਥ ਲਾਲ, ਦੰਦ ਮੋਤੀਆਂ ਵਾਂਗੂ ਚਮਕੀਲੇ ਤੇ ਨੱਕ ਪਤਲਾ ਸੀ, ਉਸਦੇ ਖੁਲ੍ਹੇ ਹੋਏ ਭੂਰੇ ਲੰਮੇ ਘੁੰਘਰਾਲੇ ਵਾਲ ਤਕੀਏ, ਪਿੱਠ, ਮੋਢੇ ਤੇ ਛਾਤੀ ਉਤੇ ਹਿੱਲ ੨ ਕੇ ਖੇਡਾਂ ਕਰ ਰਹੇ ਸਨ ॥

ਮਿਸਜ਼ ਸਮਿੱਥ ਭੀ ਬਹੁਤ ਖੂਬ ਸੂਰਤ ਸੀ, ਪਰ ਉਸਦੀ ਖੂਬ ਸੂਰਤੀ ਦੂਸਰੇ ਢੰਗ ਦੀ ਸੀ, ਉਸਦੇ ਵਾਲ ਤੇ ਅੱਖਾਂ ਕਾਲੀਆਂ

ਸਨ ਬਰਸਾਤ ਦੇ ਪਾਣੀ ਨਾਲ ਪਲੇ ਹੋਏ ਹਰੇ ਪੀਲੇ ਘਾਹ ਉਤੇ ਸਵੇਰ ਵੇਲੇ ਸੂਰਜ ਦੀਆਂ ਸੁਨੈਹਰੀ ਕਿਰਣਾਂ ਪੈਣ ਨਾਲ ਜੇਹਾ ਰੰਗ ਝਲਕਦਾ ਹੈ, ਉਸਦਾ ਰੰਗ ਠੀਕ ਉਸੇ ਤਰ੍ਹਾਂ ਦਾ ਸੀ, ਦੇਹ ਕੁਝ ਹਲਕੀ ਪਰ ਸੁਡੌਲ ਸੀ ॥

ਕਮਰੇ ਵਿਚ ਜਾਨ ਤੋਂ ਕੁਝ ਚਿਰ ਮਗਰੋਂ ਡਾਕਟਰ ਦੀ ਨਜ਼ਰ ਮਿ: ਸਮਿੱਥ ਦੇ ਹੱਥ ਤੇ ਪਈ, ਉਸਨੇ ਉਸਦੀ ਇਕ ਉਂਗਲੀ ਵਿਚ ਵਿਆਹ ਦੀ ਮੁੰਦਰ੍ਹੀ ਵੇਖੀ, ਪਰ ਜਦ ਉਸਨੇ ਮਿਸੇਸ ਮੋਰਡੌਂਟ ਦੀ ਉਂਗਲ ਵੱਲ ਨਜ਼ਰਫੇਰੀ ਤਾਂ ਵਿਆਹ ਦੀ ਮੁੰਦ੍ਰੀ ਨਜ਼ਰ ਨਾ ਆਈ, ਡਾਕਟਰ ਨੇ ਇਸ ਗੱਲ ਦਾ ਉੱਕਾ ਭੀ ਖਿਆਲ ਨਾ ਕੀਤਾ। ਕੁਰਸੀ ਉੱਤੇ ਪਈ ਹੋਈ ਰੁਪਜਾਂ ਦੀ ਥੈਲੀ ਅਤੇ ਵਡਮੁੱਲੇ ਗਹਿਣਿਆਂ ਨੂੰ ਵੇਖਕੇ ਓਹ ਸੋਚ ਰਿਹਾ ਸੀ ਕਿ ਮੇਰੇ ਮੇਹਨਤਾਨੇ ਵਿਚ ਕਿਸੇ ਤਰਾਂ ਦੀ ਕਸਰ ਨਹੀਂ ਪਏਗੀ, ਓਹ ਇੰਨੇ ਵਿਚ ਹੀ ਬਾਗ਼-ਬਾਗ਼ ਹੋ ਰਿਹਾ ਸੀ ॥

ਕੋਈ ਵੀਹ ਮਿੰਟਾਂ ਮਗਰੋਂ ਦਾਈ ਕਪੜਿਆਂ ਦੀ ਗਠੜੀ ਲੈਕੇ ਆ ਪਹੁੰਚੀ, ਓਹ ਠੀਕ ਵੇਲੇ ਨਾਲ ਆ ਗਈ ਸੀ, ਕਿਉਂਕਿ ਉਸਦੇ ਔਣ ਤੋਂ ਕੁਝ ਹੀ ਚਿਰ ਮਗਰੋਂ ਮਿਸਜ਼ ਮੋਰਡੌਂਟ ਨੇ ਇਕ ਪੁੱਤ੍ਰ ਜੰਮਿਆ ਸੀ ॥

## ਕਾਂਡ ੫

## ਲੰਡਨ ਦਾ ਸਵੇਰਾ

ਪਾਲੇ ਦਾ ਸਵੇਰਾ ਸੀ, ਠੰਢ ਕੜਾਕੇ ਦੀ ਪੈ ਰਹੀ ਸੀ, ਚੌਹ ਪਾਸੀਂ ਧੁੰਦ ਫੈਲੀ ਹੋਈ ਸੀ, ਅਜੇਹੇ ਵੇਲੇ ਇਕ ਲੜਕੀ ਸਾਗ ਵੇਚਨ ਨਿਕਲੀ ਸੀ, ਸਰੀਰ ਤੇ ਚੰਗੀ ਤਰਾਂ ਕਪੜੇ ਨਹੀਂ ਪੈਰਾਂ ਵਿਚ ਜੁੱਤੀ ਨਹੀਂ ਪਾਲੇ ਨਾਲ ਉਸਨੂੰ ਦੰਦੋੜਿੱਕਾ ਵੱਜ ਰਿਹਾ ਸੀ, ਮੂੰਹ ਤੋਂ ਚੰਗੀ ਤਰਾਂ ਗੱਲ ਨਹੀਂ ਨਿਕਲਦੀ ਸੀ, ਪੈਰਾਂ ਵਿਚੋਂ ਬਿਆਈਆਂ ਫਟ ਜਾਨ ਦੇ ਸਬਬ ਲਹੂ ਵਗ ਰਿਹਾ ਸੀ, ਓਹ ਸੜਕ ਉਪਰਲੇ ਮਕਾਨਾਂ ਦੇ ਬੂਹਿਆਂ ਵੱਲ ਇਸ ਆਸ਼ਾ ਨਾਲ

ਤੱਕਦੀ ਤੁਰੀ ਜਾਂਦੀ ਸੀ, ਕਿ ਕੋਈ ਸਾਗ ਖਰੀਦਨ ਔਂਦਾ ਹੈ, ਯਾਂ ਨਹੀਂ ? ਪੰਜ ਬਜੇ ਸਵੇਰੇ ਹਨੇਰੇ ਵਿਚ ਓਹ ਉੱਠੀ ਸੀ, ਸ਼ਹਿਰ ਦੇ ਉੱਤਰ ਵਲੋਂ ਤਲਾਓ ਤੇ ਨਾਲਿਆਂ ਦੇ ਕੰਢਿਆਂ ਤੋਂ ਸਾਗ ਤੋੜਕੇ ਲਿਆਈ ਸੀ। ਪੈਸੇ ਦਾ ਭੀ ਕਿਸੇ ਨਹੀਂ ਲਿਆ, ਅਭਾਗਨ ਲੜਕੀ ਦੇ ਪੇਟ ਵਿਚ ਰੋਟੀ ਦਾ ਟੁਕੜਾ ਭੀ ਨਹੀਂ ਪਿਆ, ਠੰਡ ਨਾਲ ਉਸਦੇ ਹੱਥ ਪੈਰ ਸੁੰਨ ਹੋ ਗਏ ਸਨ ॥

ਸਾਗ ਵਾਲੀ ਜਿਸ ਮਹੱਲੇ ਵਿਚ ਰੋਜ ਜਾਂਦੀ ਸੀ, ਉਸ ਵਿਚੋਂ ਫੇਰੀ ਲਾਈ ਅਜੇ ਥੋੜੀ ਦੂਰ ਹੀ ਗਈ ਸੀ ਕਿ ਇਕ ਦੁੱਧ ਵਾਲੀ ਆ ਪਹੁੰਚੀ, ਵੇਖਣ ਵਿਚ ਓਹ ਮੋਟੀ ਤਾਜੀ ਸੀ। ਉਸਦੀਆਂ ਗੱਲ੍ਹਾਂ ਲਾਲ ਸਨ। ਉਸਨੇ ਇਕ ਮੋਟੇ ਕੰਬਲ ਦੀ ਬੁੱਕਲ ਮਾਰੀ ਹੋਈ ਸੀ। ਪੈਰਾਂ ਵਿਚ ਜੁਰਾਬਾਂ ਤੇ ਜੁੱਤੀ ਭੀ ਪਾਈ ਹੋਈ ਸੀ, ਪਰ ਤਦ ਭੀ ਪਾਲਾ ਉਸਨੂੰ ਬੁਰੀ ਤਰਾਂ ਸਤਾ ਰਿਹਾ ਸੀ ॥

ਦਸ ਮਿੰਟ ਮਗਰੋਂ ਰੋਟੀਆਂ ਵਾਲਾ ਆਯਾ, ਉਸਦੀ ਪਿੱਠ ਉੱਤੇ ਬੜਾ ਭਾਰੀ ਝੋਲਾ ਪਿਆ ਸੀ, ਉਸ ਵਿਚ ਕੰਬਲ ਵਿਚ ਲਪੇਟੀਆਂ ਹੋਈਆਂ ਰੋਟੀਆਂ ਭਰੀਆਂ ਸਨ, ਉਸਦੇ ਜਾਨ ਮਗਰੋਂ ਮਿਠਾਈ ਵਾਲੇ ਦੇ ਘੰਟੇ ਦੀ ਅਵਾਜ਼ ਸੁਣਾਈ ਪਈ ॥

ਉਸ ਵੇਲੇ ਦਾਸੀਆਂ ਦਰਵਾਜ਼ਾ ਝਾੜਨ ਬਹਾਰੀ ਦੇਨ ਤੇ ਪੌੜੀਆਂ ਸਾਫ ਕਰਨ ਨਿਕਲੀਆਂ ਉਹ ਸਭ ਅਪਨਾ ਆਪਨਾ ਕੰਮ ਭੀ ਕਰਦੀਆਂ ਜਾਂਦੀਆਂ ਸਨ ਤੇ ਵਾਕਬ ਫੇਰੀ ਵਾਲੇ ਨਾਲ ਦੋ ਚਾਰ ਗੱਲਾਂ ਭੀ ਕਰ ਲੈਂਦੀਆਂ ਸਨ, ਫਿਰ ਦਰਵਾਜੇ ਦੇ ਸਾਹਮਣੇ ਵਾਲੇ ਲੋਹੇ ਦੇ ਜੰਗਲੇ ਕੋਲ ਜਾਕੇ ਆਪੋ ਵਿਚ ਗੱਪਾਂ ਮਾਰਨ ਲੱਗ ਪਈਆਂ ਸਨ ॥

ਹੁਣ ਠੇਕੇ ਵਿਚ ਕੰਮ ਕਰਨ ਵਾਲੀਆਂ ਮਜ਼ਦੂਰਨੀਆਂ ਦੀ ਟੋਲੀ ਜਾਂਦੀ ਨਜਰ ਪਈ, ਪਤਲੇ ਕਪੜੇ ਦੀ ਬੁੱਕਲ ਮਾਰੀ ਸਭ ਕਾਹਲੀ ੨ ਜਾਂਦੀਆਂ ਸਨ, ਰਾਹ ਦੇ ਕੰਢੇ ਵਾਲੀ ਸ਼ਰਾਬ ਦੀ ਦੁਕਾਨ ਵੱਲ ਪਿਆਰ ਨਾਲ ਵੇਖਦੀਆਂ ਤੇ ਕਹਿੰਦੀਆਂ ਸਨ

ਕਿ ਜੇਕਰ ਇਸ ਵੇਲੇ ਥੋੜੀ ਜਿੰਨੀ ਸ਼ਰਾਬ ਮਿਲ ਜਾਵੇ, ਤਾਂ ਕੇਹਾ ਸਵਾਦ ਹੈ, ਨਾਲ ਹੀ ਰਾਤ ਵਿਚ ਜੋ ਕਲੰਕ ਦੀ ਗੱਲ ਹੋ ਗਈ ਹੈ, ਉਸਨੂੰ ਵਧਾ ਚੜ੍ਹਾਕੇ ਆਪਨੀਆਂ ਸਹੇਲੀਆਂ ਨਾਲ ਕਿਸ ਤਰ੍ਹਾਂ ਗੱਪਾਂ ਮਾਰਾਂਗੀਆਂ, ਓਹ ਭੀ ਸੋਚਦੀਆਂ ਜਾਂਦੀਆਂ ਹਨ ॥

ਠੀਕ ਉਸੇ ਵੇਲੇ ਰਾਹ ਵਿਚ ਦੋ ਤਿੰਨ ਖਾਨਗੀਆਂ ਨਜਰ ਪਈਆਂ, ਕਿਸੇ ਅੱਡੇ ਵਿੱਚ ਰਾਤ ਕੱਟਕੇ ਓਹ ਸਭ ਆਪਨੇ ੨ ਘਰ ਨੂੰ ਮੁੜੀਆਂ ਜਾਂਦੀਆਂ ਸਨ, ਉਨ੍ਹਾਂ ਦੀਆਂ ਅੱਖਾਂ ਧਸ ਗਈਆਂ ਸਨ, ਮੂੰਹ ਸੁੱਕ ਗਏ ਸਨ, ਅਤੇ ਵਾਲ ਖਿਲਰੇ ਹੋਏ ਸਨ, ਰਾਤ ਦੇ ਲਾਏ ਹੋਏ ਪਾਊਡਰ ਦਾ ਰੰਗ ਉੱਡ ਗਿਆ ਸੀ, ਅਤੇ ਚੇਹਰੇ ਦਾ ਅਸਲੀ ਰੰਗ ਨਿਕਲ ਆਯਾ ਸੀ, ਇਸਤਰਾਂ ਪਾਪ ਦਾ ਕੂੜਾ ਕੱਠਾ ਕਰਕੇ ਓਹ ਸਭ ਸ਼ਵੇਰ ਵੇਲੇ ਆਪੋ ਆਪਨੇ ਘਰਾਂ ਨੂੰ ਮੁੜੀਆਂ ਜਾ ਰਹੀਆਂ ਸਨ ॥

ਲੋਕ ਬਿਸਤਰਿਆਂ ਤੋਂ ਉਠ ਬੈਠੇ ਸ਼ਨ, ਘਰ ੨ ਵਿਚ ਨੁਕਲ ਦੀ ਧੁੱਮ ਪਈ ਹੋਈ ਸੀ, ਇਸ ਵੇਲੇ ਮੰਗਤਿਆਂ ਦਾ ਜੱਥਾ ਬਾਹਰ ਨਿਕਲਿਆ, ਪਾਟੇ ਪੁਰਾਣੇ ਕਪੜੇ ਪਾਏ, ਠੰਡ ਨਾਲ ਥਰ੨ ਕੰਬਦੇ ਓਹ ਲੋਕ ਫਿਰ ਰਹੇ ਸਨ, ਉਨ੍ਹਾਂ ਦੀਆਂ ਛਾਤੀਆਂ ਖੁਲ੍ਹੀਆਂ ਹਈਆਂ ਸਨ, ਜਿਸ ਵਿਚ ਠੰਡੀ ਹਵਾ ਤੀਰ ਵਾਂਗੂੰ ਲੱਗ ਰਹੀ ਸੀ, ਸਿਰ ਭਿੱਜਾ ਹੋਇਆ ਸੀ, ਜਿਵੇਂ ਉਨ੍ਹਾਂ ਦੀ ਰਾਤ ਮੈਦਾਨ ਵਿਚ ਗੁਜਰੀ ਹੋਈ ਹੁੰਦੀ ਹੈ, ਅਥਵਾ ਸਾਰੀ ਰਾਤ ਗਲੀ ੨ ਭੌਂਦੇ ਫਿਰਦੇ ਰਹੇ ਹਨ, ਓਹ ਲੋਕ ਕਮਾਨ ਵਾਂਗੂੰ ਕੁੱਬੇ ਹੋਕੇ ਛਾਤੀ ਤੇ ਹੱਥ ਰੱਖੀ ਜਾਂਦੇ ਸਨ, ਤਦ ਭੀ ਪਾਲੇ ਨਾਲ ਉਨ੍ਹਾਂ ਦੀਆਂ ਹੱਡੀਆਂ ਕੰਬ ਰਹੀਆਂ ਸੀ ॥

ਇਸੇ ਵੇਲੇ ਇੱਕ ਮੰਗਤਾ ਮੁੰਡਾ ਨਜਰ ਆਯਾ, ਉਸਦੀ ਦੇਹ ਵਿਚ ਹੱਡ ਚੰਮ ਤੋਂ ਬਿਨਾਂ ਕੁਝ ਭੀ ਨਹੀਂ ਸੀ, ਪਸਲੀ ੨ ਨਜਰ ਆਉਂਦੀ ਸੀ, ਦੁੱਖਾਂ ਕਰਕੇ ਉਸਦੀ ਦੇਹ ਭੀ ਨਹੀਂ ਵੱਧਦੀ ਸੀ, ਲੜਕਾ ਅਨਾਥ ਸੀ, ਨਾ ਮਾਂ ਸੀ, ਨਾ ਬਾਪ, ਨਾ ਪਾਲਕ ਸੀ, ਨਾ ਰਾਖਾ, ਉਸਦਾ ਮਾਂ ਪਿਉ ਕੇਹੜਾ ਸੀ, ਇਸ ਗੱਲ ਦਾ ਭੀ

ਭੀ ਪੂਰਾ ੨ ਪਤਾ ਨਹੀਂ ਸੀ, ਓਹ ਕੂੜੇ ਕਰਕਟ ਜਾਂ ਦਰਖਤ ਦੇ ਹੇਠਾਂ ਪੈ ਰਹਿੰਦਾ ਸੀ, ਉਸਤੋਂ ਚੰਗੇ ਤਾਂ ਉਹ ਲੜਕੇ ਹਨ, ਜੋ ਜੇਲ੍ਹ ਵਿਚ ਰਹਿੰਦੇ ਹਨ, ਕਿਉਂਕਿ ਉਨ੍ਹਾਂ ਨੂੰ ਖਾਨ ਤੇ ਰਹਿਨ ਦੀ ਜਗ੍ਹਾ ਦੀ ਚਿੰਤਾ ਤਾਂ ਨਹੀਂ ਕਰਨੀ ਪੈਂਦੀ, ਕਰਮ ਧਰਮ ਦੀ ਕੌਣ ਕਹੇ, ਗਿਆਨ ਦੀ ਗੱਲ ਤਾਂ ਭੁੱਲਕੇ ਭੀ ਉਸਦੇ ਕੰਨੀ ਨਹੀਂ ਪੈਂਦੀ ਸੀ॥

ਕੜਾਕੇ ਦਾਰ ਪਾਲੇ ਦਾ ਦੁਖਦਾਈ ਸਮਾਂ ਸੀ, ਚਾਰੇ ਪਾਸੇ ਧੁੰਦ ਛਾਈ ਹੋਈ ਸੀ, ਸਵੇਰ ਹੁੰਦਿਆ ਹੀ ਆਕਟੇਭੀਆ ਤੇ ਪਾਲਿਨ ਦੋਵੇਂ ਭੈਣਾਂ ਉਠਕੇ ਨੁਕਲ ਦਾ ਪ੍ਬੰਧ ਕਰਨ ਲਗੀਆਂ, ਭਾਵੇਂ ਸਾਰੀ ਰਾਤ ਉਨਾਂ ਨੂੰ ਨੀਂਦ ਨਹੀਂ ਆਈ ਸੀ, ਤਦ ਭੀ ਉਨ੍ਹਾਂ ਦੇ ਮੂੰਹ ਤੇ ਉਨੀਂਦੇ ਦੀ ਖੁਮਾਰੀ ਨਜਰ ਨਹੀਂ ਪੈਂਦੀ ਸੀ, ਉਨ੍ਹਾਂ ਦੇ ਮੂੰਹ ਪਹਿਲੇ ਵਰਗੇ ਹੀ ਪ੍ਫੁਲਤ ਤੇ ਗੁਲਾਬ ਵਰਗੇ ਖੂਬ ਸੂਰਤ ਨਜਰ ਔਂਦੇ ਸਨ, ਸੁੰਦਰਤਾਈ ਵਿਚ ਜਰਾ ਭੀ ਫਰਕ ਨਹੀਂ ਪਿਆ ਸੀ, ਠੇਕੇ ਵਾਲੀਆਂ ਮਜਦੂਰਨੀਆਂ ਨੂੰ ਓਹ ਜੋ ਕੰਮ ਨਹੀਂ ਦੇਣਾ ਚਾਹੁੰਦੀਆਂ ਸਨ, ਉਸਨੂੰ ਦੋਵੇਂ ਆਪ ਹੀ ਖੁਸ਼ੀ ਨਾਲ ਕਰਨ ਲੱਗੀਆਂ॥

ਜਣੇਪੇ ਦੇ ਮਗਰੋਂ ਮਿਸੇਜ ਮੋਰਤੌਂਟ ਨੂੰ ਚੰਗੀ ਭਲੀ ਵੇਖਕੇ ਡਾਕਟਰ ਥਰਸੂਨ ਰਾਤ ਦੇ ਦੋ ਬਜੇ ਘਰ ਚਲਾ ਗਿਆ ਸੀ ਉਸਦੇ ਜਾਨ ਦੇ ਮਗਰੋਂ ਜੱਚਾ ਤੇ ਉਸਦੀ ਸਹੇਲੀ ਮਿਸਜ਼ ਸਮਿੱਥ ਵਿਚ ਨਵੇਂ ਪੈਦਾ ਹੋਏ ਬੱਚੇ ਨੂੰ ਕਿਸੇ ਦੇ ਗਲ ਮੜਨ ਦੀ ਗੁਪਤ ਸਲਾਹ ਹੋਣ ਲੱਗੀ, ਅੰਤ ਵਿਚ ਏਹ ਸਲਾਹ ਠੈਹਰੀ ਕਿ ਡਾਕਟਰ ਬਰਸੂਨ ਨੂੰ ਇਸ ਬਾਰੇ ਵਿਚ ਕਿਹਾ ਜਾਏ, ਇਸਦੇ ਬਾਦ ਜਦ ਦਿਨ ਦੇ ਅੱਠ ਬਜ ਡਾਕਟਰ ਆਯਾ ਤਾਂ ਮਿ: ਸਮਿੱਥ ਨੇ ਉਸਨੂੰ ਨੁਕਰ ਵਾਲੀ ਕੋਠੜੀ ਵਿਚ ਲਜਾਕੇ ਏਹੋ ਗੱਲ ਛੇੜ ਦਿੱਤੀ॥

ਮਿ: ਸਮਿੱਥ--ਮੈਂ ਆਪਨੂੰ ਇਕ ਬਹੁਤ ਜਰੂਰੀ ਗੱਲ ਕਹਿਣਾ ਚਾਹੁੰਦੀ ਹਾਂ, ਪਰ ਨਹੀਂ ਜਾਣਦੀ ਜੋ ਕਿਵੇਂ ਸ਼ੁਰੂ ਕਰਾਂ?

ਡਾਕਟਰ ਆਪਦੇ ਮਨ ਦੀ ਗੱਲ ਮੈਂ ਸਮਝ ਗਿਆ ਹਾਂ,

ਆਪ ਜੋ ਕਹਿਣਾ ਚਾਹੁੰਦੇ ਹੋ, ਉਸਦਾ ਅਨੁਮਾਨ ਮੈਂ ਕਰ ਲਿਆਹੈ।

ਮਿ: ਸਮਿੱਥ--'ਆਪਬੁਧਿਮਾਨ ਪੁਰਸ਼ ਹੋ, ਆਪ ਦਾ ਅਨੁ-ਮਾਨ ਠੀਕ ਹੈ, ਕਿ ਉਹ ਗੱਲ--'

ਡਾਕਟਰ—ਓਹ ਗੱਲ ਬੱਚੇ ਦੇ ਬਾਰੇ ਵਿਚ ਹੈ, ਹੁਣ ਆਪ ਅਪਨੇ ਮਨ ਦੀ ਗੱਲ ਕਹਿਣ ਵਿਚ ਸੰਕੋਚ ਨ ਕਰੋ, ਮੈਂ ਭੀ ਭੁਲਾ ਆਦਮੀ ਹਾਂ ॥

ਮਿ: ਸਮਿੱਥ—ਗੱਲ ਬਹੁਤ ਨਾਜ਼ਕ ਹੈ, ਡਾਕਟਰ ਸਾਹਿਬ ! ਆਪ ਨੇ ਕੱਲ ਰਾਤੀਂ ਵੇਖਿਆ ਹੀ ਹੈ ਕਿ ਉਸ ਅਭਾਗਨੀ ਦੀ ਉਂਗਲ ਵਿਚ ਵਿਆਹ ਦੀ ਮੁੰਦ੍ਰੀ ਨਹੀਂ ਹੈ ਅਜੇ ਉਸਦੀ ਸ਼ਾਦੀ ਭੀ ਨਹੀਂ ਹੋਈ, ਪਰ ਵਿਆਹ ਤੋਂ ਪਹਿਲਾਂ ਹੀ ਓਹ ਬੱਚੇ ਦੀ ਮਾਂ ਬਨ ਬੈਠੀ ਹੈ, ਇਕ ਬੜੇ ਭਾਰੇ ਘਰਾਣੇ ਦੀ ਬਦਨਾਮੀ ਹੋਈ ਚਾਹੁੰਦੀ ਹੈ, ਕਲੰਕ ਦਾ ਟਿੱਕਾ ਲੱਗਿਆ ਚਹੁੰਦਾ ਹੈ ॥

ਡਾਕਟਰ—ਘਾਬਰਨ ਦੀ ਕੋਈ ਗੱਲ ਨਹੀਂ, ਬਹੁਤ ਤਰਾਂ ਦੇ ਅਜੇਹੇ ਰਸਤੇ ਹਨ, ਕਿ ਬਦਨਾਮੀ ਭੀ ਨਾ ਹੋਵੇ ਤੇ ਪੜਦਾ ਭੀ ਪੈ ਜਾਏ ॥

ਮਿ: ਸਮਿੱਥ—ਕੀ ਤੁਸੀ ਇਸ ਬਦਨਸੀਬ ਬੱਚੇਦੇ ਪਾਲਨ ਪੋਖਨ ਦਾ ਭਾਰ ਆਪਣੇ ਉੱਪਰ ਲੈ ਸਕਦੇ ਹੋ ? ਆਪਨੂੰ ਇਸ ਲਈ ਬਹੁਤ ਸਾਰਾ ਇਨਾਮ ਦਿੱਤਾ ਜਾਏਗਾ ॥

ਡਾਕਟਰ—ਮੈਂ ਰਾਜੀ ਹਾਂ, ਪਰ ਸਾਡੇ ਆਪੋ ਵਿਚ ਜੋ ਕੌਲ ਕਰਾਰ ਹੋਣਗੇ, ਉਸ ਉੱਤੇ ਕਾਇਮ ਰਹਿਣ ਲਈ ਆਪ ਕੀ ਗਾਰੰਟੀ ਦੇ ਸਕਦੇ ਹੋ ?

ਮਿ: ਸਮਿੱਥ—ਸੁਣੋ, ਇਸ ਬੱਚੇ ਨੂੰ ਆਪ ਆਪ ਨੇ ਘਰ ਲੈ ਜਾਓ ਅਤੇ ਆਪਣੇ ਪਾਲਕ ਪੁਤ੍ਰ ਜਾਂ ਪੁਤ੍ਰ ਵਾਂਗੂ ਇਸਦਾ ਪਾਲਣ ਪੋਖਨ ਕਰੋ। ਜੇਹਾ ਤੁਸੀ ਚਾਹੋ ਤੇਹਾ ਨਾਮ ਰਖੋ, ਅਤੇ ਇਸਦੇ ਬਾਰੇ ਵਿਚ ਆਪਣੇ ਮਿਤ੍ਰਾਂ ਕੁਟੰਬੀਆਂ ਵਿਚ ਜੋ ਮੁਨਾਸਬ ਸਮਝੋ ਆਖੋ, ਕਸਮ ਖਾਕੇ ਏਹ ਪ੍ਰਣ ਕਰੋ, ਕਿ ਆਪ ਇਸਦੇ ਮਾਂ ਪਿਉ ਦੀ

ਤਲਾਸ਼ ਕਦੇ ਭੁੱਲਕੇ ਭੀ ਨਾਂ ਕਰੋਗੇ, ਜੇਕਰ ਆਪ ਸੱਚੇ ਦਿਲ ਨਾਲ ਏਹ ਪ੍ਰਣ ਕਰੋਗੇ, ਤਾਂ ਆਪਨੂੰ ਦਸ ਹਜ਼ਾਰ ਪੌਂਡ ਇਨਾਮ ਮਿਲੇਗਾ ॥

ਡਾਕਟਰ--( ਹੈਰਾਨੀ ਨਾਲ ) ਦਸ ਹਜ਼ਾਰ ਪਾਊਂਡ ! (ਮਨ ਵਿਚ) ਕਿਤੇ ਸੁਨਣ ਵਿਚ ਭੁੱਲ ਤਾਂ ਨਹੀਂ ਹੋਈ ?

ਮਿ: ਸਮਿੱਥ--'ਹਾਂ, ਦਸ ਹਜ਼ਾਰ ਪਾਊਂਡ' ਕੀ ਏਨਾਂ ਇਨਾਮ ਕਾਫੀ ਨਹੀਂ ?

ਡਾਕਟਰ--(ਮਨ ਵਿਚ ਖੁਸ਼ ਹੋਕੇ) ਆਪਦੀਆਂ ਸਭ ਸ਼ਰਤਾਂ ਮੈਨੂੰ ਮਨਜੂਰ ਹਨ ॥

ਮਿ: ਸਮਿੱਥ--ਕੀ ਤੁਸੀ ਪ੍ਰਣ ਕਰਦੇ ਹੋ ਕਿ ਇਸ ਬੱਚੇ ਤੇ ਇਸਦੀ ਮਾਂ ਦਾ ਭੇਦ ਕਿਸੇ ਕੋਲ ਭੁੱਲਕੇ ਭੀ ਪ੍ਰਗਟ ਨ ਕਰੋਗੇ ? ਹੱਛਾ, ਸੁਣੋ, ਇਕ ਗੱਲ ਹੋਰ ਹੈ, ਚਾਹੇ ਜਿਥੇ ਤੇ ਜਿਸ ਹਾਲਤ ਵਿਚ ਆਪ ਇਸ ਬੱਚੇ ਦੀ ਮਾਂ ਨੂੰ ਵੇਖੋ, ਉਸ ਨਾਲ ਗੱਲ ਬਾਤ ਕਰਨ ਜਾਂ ਜਾਨ ਪਛਾਨ ਪ੍ਰਗਟ ਕਰਨ ਦੀ ਭੁੱਲਕੇ ਭੀ ਕੋਸ਼ਸ਼ ਨਾ ਕਰਨਾਂ ॥

ਡਾਕਟਰ--ਮੈਨੂੰ ਸਭ ਮਨਜੂਰ ਹੈ, ਮੈਂ ਧਰਮ ਦੀ ਦੁਹਾਈ ਦੇਕੇ ਕਹਿੰਦਾ ਹਾਂ, ਕਿ ਮੈਂ ਆਪਣੀ ਗੱਲ ਤੇ ਸਾਰੀ ਜਿੰਦਗੀ ਅਟੱਲ ਰਹਾਂਗਾ ॥

ਮਿ: ਸਮਿੱਥ--ਹੁਣੇ ਅੰਤ ਵਿਚ ਮੈਂ ਜੋ ਗੱਲ ਕਹੀ ਹੈ, ਉਸਨੂੰ ਮੇਰੇ ਬਾਰੇ ਵਿਚ ਭੀ ਸਮਝਣਾ, ਜੇਕਰ ਮੇਰਾ ਤੁਹਾਡਾ ਕਿਤੇ ਮੇਲ ਹੋ ਜਾਵੇ ਤਾਂ ਤੁਸਾਂ ਅਜੇਹਾ ਵਰਤਾਉ ਕਰਨਾ, ਜਿਵੇਂ ਆਪ ਮੈਨੂੰ ਜਾਣਦੇ ਹੀ ਨਹੀਂ ॥

ਡਾਕਟਰ--ਜਿਵੇਂ ਆਪ ਆਖਦੇ ਹੋ, ਉਸੇ ਤਰ੍ਹਾਂ ਹੋਵੇਗਾ, ਮੈਨੂੰ ਹੋਰ ਕੁਝ ਆਖਣਾ ਜੇ ?

ਮਿ: ਸਮਿੱਥ--ਕੁਝ ਨਹੀਂ ਅੱਜ ਸ਼ਾਮ ਦੇ ਵੇਲੇ ਆਪ ਨੂੰ ਸਭ ਰਕਮ ਮਿਲ ਜਾਏਗੀ ਅਤੇ ਕਲ ਅਸੀ ਇਥੋਂ ਰਵਾਨਾਂ ਹੋ ਜਾਵਾਂਗੀਆਂ ॥

ਡਾਕਟਰ--(ਕੁਝ ਦਿਖਾਵੇ ਦੀ ਹੈਰਾਨੀ ਨਾਲ) 'ਕੱਲ ਹੀ ? ਪਰ ਜਰਾ ਸੋਚੋ ਤਾਂ ਸਹੀ, ਕਿ ਸਮਾਂ ਕਿਸ ਤਰਾਂ ਦਾ ਹੈ, ਅਤੇ ਸਰਦੀ ਕਿਹੇ ਜ਼ੋਰ ਦੀ ਪੈ ਰਹੀ ਹੈ !'

ਮਿ: ਸਮਿੱਥ--ਜੋ ਕੁਝ ਭੀ ਹੋਵੇ, ਕੱਲ ਜਾਣਾ ਜਰੂਰੀ ਹੈ ॥

ਇਥੋਂ ਤੱਕ ਗਲ ਬਾਤ ਕਰਕੇ ਡਾਕਟਰ ਤਾਂ ਆਪਣੇ ਘਰ ਚਲਾ ਗਿਆ ਤੇ ਮਿ: ਸਮਿੱਥ ਮਿਸਜ਼ ਮੋਰਡੌਂਟ ਕੋਲ ਮੁੜ ਆਈ, ਉਸਦਾ ਚੇਹਰਾ ਵੇਖਦਿਆਂ ਹੀ ਮਿਸਜ਼ ਮੋਰਡੌਂਟ ਤਾੜ ਗਈ ਕਿ ਸਭ ਗੱਲ ਠੀਕ ਹੋਗਈ ਹੈ ॥

ਖਾਨਾ ਖਾਨ ਦੇ ਮਗਰੋਂ ਮਿ: ਸਮਿੱਥ ਦੋਹਾਂ ਭੈਣਾਂ ਤੋਂ ਕਲਮ ਦਵਾਤ ਲੈ ਆਈ ਤੇ ਉਸਨੇ ਝੱਟ ਪੱਟ ਇੱਕ ਚਿੱਠੀ ਲਿਖ ਦਿਤੀ, ਪਾਠਕਾਂ ਦੀ ਵਾਕਬੀ ਲਈ ਅਸੀ ਉਸ ਚਿੱਠੀ ਦੀ ਹੂ-ਬ-ਹੂ ਨਕਲ ਇਸ ਜਗ੍ਹਾ ਤੇ ਲਿਖ ਦੇਂਦੇ ਹਾਂ:—

"..........ਨੇ ਦਿਨ ਪੂਰੇ ਹੋਏ ਤੋਂ ਬਿਨਾਂ ਹੀ ਕਲ ਰਾਤ ਨੂੰ ਵਿਅੰਮ ਪਾਯਾ ਹੈ, ਬੱਚਾ ਜੀਉਂਦਾ ਜਾਗਦਾ, ਚੰਗਾ—ਭਲਾ ਤੇ ਤੰਦਰੁਸਤਹੈ, ਉਸਨੂੰ ਅਲੈਹਦਾ ਕਰਨ ਦਾ ਸਭ ਬੰਦੋਬਸਤ ਹੋ ਗਿਆ ਹੈ ਸਭ ਗੱਲ ਚੁਪ ਚਾਪ ਕੀਤੀ ਗਈ ਹੈ, ਅਤੇ ...........ਭੀ ਮਜੇ ਵਿਚ ਹੈ, ਹੋਰ ਗੱਲਾਂ ਇੱਕ ਦੋ ਦਿਨਾਂ ਨੂੰ ਲਿਖਾਂਗੀ, ਕੱਲ ਅਸੀਂ ਆਪਣੇ ਘਰ ਚਲੀਆਂ ਜਾਵਾਂਗੀਆਂ।

ਈ. ਡੀ.,

ਚਿੱਠੀ ਲਿਖਕੇ ਮਿਸਜ਼ ਸਮਿੱਥ ਨੇ ਲਿਫਾਫ਼ੇ ਉੱਤੇ ਲਿਖਿਆ:—

"ਜਨਰਲ ਵਾਰਬ ਪੀ. ਏ. ਵੇਮਾਊਥ"

ਚਿੱਠੀ ਨੂੰ ਚੰਗੀ ਤਰ੍ਹਾਂ ਬੰਦ ਕਰਕੇ ਤੇ ਉਸ ਉਤੇ ਲਾਖ ਨਾਲ ਮੋਹਰਾਂ ਲਾਕੇ ਮਿ: ਸਮਿੱਥ ਆਪ ਉਸਨੂੰ ਲੈਟਰ ਬੱਕਸ ਵਿਚ ਪਾਨ ਲਈ ਆਕਸ ਫੋਰਡ ਸਟ੍ਰੀਟ ਗਈ, ਚਿੱਠੀ ਪਾਕੇ ਉਹ ਵੈਸ੍ਟ ਐਂਡ ਦੇ ਇਕ ਬੈਂਕ ਵਿਚ ਗਈ, ਅਤੇ ਉਥੋਂ ਤਕੜੀ ਰਕਮ ਲੈਕੇ ਇਕ ਜੌਹਰੀ ਦੀ ਦੁਕਾਨ ਤੇ ਪੁੱਜੀ, ਉਥੋਂ ਉਸਨੇ ਔਰਤਾਂ

ਵਾਲੀਆਂ ਦੋ ਜੇਬ ਘੜੀਆਂ ਤੇ ਕੁਝ ਗਹਿਣੇ ਖਰੀਦੇ, ਉਨ੍ਹਾਂ ਸਭ ਚੀਜਾਂ ਦਾ ਮੁੱਲ ਸੌ ਗਿੱਨੀ ਦੇ ਕਰੀਬਨ ਸੀ ॥

ਸਾਰਾ ਸੌਦਾ ਖਰੀਦਕੇ ਮਿ: ਸਮਿੱਥ ਲੜਕੀਆਂ ਦੇ ਸੂਰਗ ਸਦਨ ਵਿਚ ਮੁੜ ਆਈ, ਅਤੇ ਘੜੀ ਵਗੈਰਾ ਉਨ੍ਹਾਂ ਨੂੰ ਦੇਨ ਲੱਗੀ, ਇਸਦੇ ਉੱਤਰ ਵਿਚ ਉਨ੍ਹਾਂ ਨੇ ਨਾਂਹ ਕਰਕੇ ਕਿਹਾ "ਕੱਲ ਰਾਤ ਵੇਲੇ ਅਸਾਂ ਨੇ ਜੋ ਆਪਦੀ ਥੋੜੀ ਜੇਹੀ ਸੇਵਾ ਕੀਤੀ ਹੈ, ਉਸਦੇ ਬਦਲੇ ਅਸੀ ਇਨਾਮ ਨਹੀਂ ਲੈਣਾ ਚਾਹੁੰਦੀਆਂ" ਏਹ ਸੁਣਕੇ ਮਿ: ਸਮਿੱਥ ਨੇ ਕਿਹਾ—"ਨਹੀਂ, ਨਹੀਂ, ਅਜੇਹੀ ਗੱਲ ਨਹੀਂ ਹੈ ਮੈਂ ਏਹ ਚੀਜਾਂ ਦੋਸਤੀ ਦੇ ਤ੍ਰੀਕੇ ਨਾਲ ਦੇਂਦੀ ਹਾਂ ਇਸ ਤਰ੍ਹਾਂ ਬਹੁਤਾ ਕਹਿਨ ਸੁਨਣ ਮਗਰੋਂ ਦੋਹਾਂ ਭੈਣਾਂ ਨੇ ਉਹ ਚੀਜਾਂ ਲੈ ਲਈਆਂ ॥

ਏਹ ਸਭ ਹੋ ਜਾਨ ਦੇ ਬਾਦ ਮਿ: ਸਮਿੱਥ ਨੇ ਕਿਹਾ,"ਕੱਲ ਰਾਤ ਨੂੰ ਜੋ ਕੁਝ ਹੋਯਾ ਹੈ, ਉਸਨੂੰ ਆਪਨੇ ਹੀ ਪੇਟ ਵਿਚ ਰਖਨਾ ਕਿਸੇ ਅੱਗੇ ਭੁੱਲਕੇ ਭੀ ਇਸਦਾ ਜ਼ਿਕਰ ਨਾ ਕਰਨਾ, ਵੇਖਨਾ! ਗੱਲ ਬਾਹਰ ਨ ਨਿਕਲੇ, ਨਹੀ ਤਾਂ ਅਸੀ ਕਿਸੇ ਨੂੰ ਮੂੰਹ ਦਿਖੌਨ ਜੋਗੀਆਂ ਨ ਰਹਾਂਗੀਆ ॥

ਉਸ ਦੀ ਗੱਲ ਮੰਨਕੇ ਆਕਟੇਭੀਆ ਨੇ ਕਿਹਾ, ਹੋਰ ਕਿਸੇ ਅੱਗੇ ਤਾਂ ਅਸੀ ਕੁਝ ਭੀ ਨ ਕਹਾਂਗੀਆ, ਪਰ ਪਿਤਾ ਜੀ ਦੇ ਮੁੜ ਔਣ ਤੇ ਉਨ੍ਹਾਂ ਅੱਗੇ ਤਾਂ ਸਾਰਾ ਹਾਲ ਕਹਿਣਾ ਹੀ ਪਏਗਾ, ਪਰ ਆਪ ਵਿਸ੍ਵਾਸ ਰਖੋ, ਨਾਂ ਤਾਂ ਉਹ ਇਸ ਗੱਲ ਬਦਲੇ ਸਾਨੂੰ ਕੁਝ ਨਰਾਜ ਹੀ ਹੋਣਗੇ ਤਾਂ ਨਾ ਹੀ ਕਿਸੇ ਅੱਗੇ ਇਸਦਾ ਜ਼ਿਕਰ ਹੀ ਕਰਨਗੇ ॥

ਦੋਹਾਂ ਭੈਣਾਂ ਨੂੰ ਇਸ ਤਰਾਂ ਸਮਝਾ ਬੁਝਾਕੇ ਮਿ: ਸਮਿੱਥ ਨੇ ਸ਼ਾਮ ਵੇਲੇ ਡਾਕਟਰ ਨੂੰ ਸੱਦ ਭੇਜਿਆ, ਉਹ ਖਬਰ ਪਾਉਂਦਾ ਹੀ ਚਲਾ ਆਯਾ, ਅਤੇ ਕਰਾਰ ਮੂਜਬ ਮਿ: ਸਮਿੱਥ ਨੇ ਉਸਨੂੰ ਦਸ ਹਜਾਰ ਪਾਊਂਡ ਗਿਨ ਦਿੱਤੇ ॥

ਹੁਣ ਮਿਸਜ਼ ਮੋਰਟੌਂਟ ਦੇ ਬੱਚੇ ਦੇ ਅਲੈਹਦਾ ਹੋਨ ਦਾ

ਸਮਾ ਆਗਿਆ, ਉਹ ਨਜ਼ਾਰਾ ਬੜਾ ਹੀ ਹਿਰਦੇ ਵੇਹਦਕ ਸੀ, ਭਾਵੇਂ ਉਹ ਬੱਚਾ ਆਪਣੀ ਮਾਂ ਦੇ ਬੁਰੇ ਕਰਮਾਂ ਦਾ ਨਿਸ਼ਾਨ ਸੀ, ਤਦ ਭੀ ਮਾਂ ਦਾ ਮਨ ਪਿਆਰ ਨਾਲ ਭਰਿਆ ਹੋਯਾ ਸੀ, ਇਕ ਵੇਰੀ ਬੱਚੇ ਵੱਲ ਤੱਕ ਕੇ ਉਹ ਖੁਸ਼ ਹੋਈ, ਪਰ ਨਾਲ ਹੀ ਏਹ ਸੋਚਕੇ ਕਿ 'ਇਸਨੂੰ ਦੂਜੇ ਦੇ ਹੱਥ ਸੌਂਪਨਾ ਹੀ ਪਏਗਾ' ਸ਼ੋਕ ਸਮੁੰਦਰ ਵਿਚ ਗੋਤੇ ਖਾਨ ਲੱਗੀ, ਪਰ ਕੀ ਹੋ ਸਕਦਾ ਸੀ ? ਅੰਤ ਨੂੰ ਜਦ ਮਿਸਜ਼ ਸਮਿੱਥ ਨੇ ਉਸਦੀ ਗੋਦ ਵਿਚੋਂ ਬੱਚੇ ਨੂੰ ਲਿਆ ਤਾਂ ਉਹ ਦੋਹਾਂ ਹੱਥਾਂ ਨਾਲ ਮੂੰਹ ਕੱਜਕੇ ਫੁੱਟ ੨ ਕੇ ਰੋਣ ਲੱਗ ਪਈ !

ਇਸਦੇ ਮਗਰੋਂ ਇਕ ਮੋਟੇ ਕਪੜੇ ਨਾਲ ਢੱਕ ਕੇ ਮਟਿਲੜਾ ਨੇ ਬੱਚੇ ਨੂੰ ਆਪਣੀ ਗੋਦ ਵਿਚ ਲੈ ਲਿਆ, ਹੁਣ ਡਾਕਟਰ ਮਿ: ਸਮਿੱਥ ਤੋਂ ਵਿਦਾ ਹੋਕੇ ਆਪਨੇ ਘਰ ਚਲਾ ਗਿਆ, ਬੱਚੇ ਨੂੰ ਗੋਦ ਵਿਚ ਲਈ ਮਟਿਲੜਾ ਭੀ ਉਸਦੇ ਮਗਰੇ ਮਗਰ ਚਲੀ ਗਈ ॥

ਬੱਚੇ ਨੂੰ ਪੁਚਾਕੇ ਥੋੜੇ ਚਿਰ ਵਿਚ ਹੀ ਮਟਿਲੜਾ ਮੁੜ ਆਈ, ਉਸਨੇ ਜੱਚਾ ਨੂੰ ਢਾਰਸ ਦੇਂਦੇ ਹੋਇਆਂ ਕਿਹਾ-'ਬੱਚੇ ਨੂੰ ਦੇ ਆਈ ਹਾਂ, ਕੋਈ ਚਿੰਤਾ ਦੀ ਗਲ ਨਹੀਂ ਹੈ, ਮਿਸਜ਼ ਥਰਸਟਨ ਨੇ ਇਕ ਜਵਾਨ ਦੁਧ ਵਾਲੀ ਦਾਈ ਨੌਕਰ ਰੱਖ ਲਈ ਹੈ, ਹੁਣ ਉਸਦੇ ਪਾਲਨ ਪੋਖਨ ਵਿਚ ਕਿਸੇ ਤਰ੍ਹਾਂ ਦੀ ਕਮੀ ਨਹੀਂ ਰਹੇਗੀ, ਡਾਕਟਰ ਤੇ ਉਸਦੀ ਇਸਤ੍ਰੀ, ਦੋਵੇਂ ਹੀ ਉਸਨੂੰ ਆਪਨੇ ਬੱਚੇ ਵਾਂਗੂੰ ਬੜੇ ਚਾ ਪਿਆਰ ਨਾਲ ਪਾਲਣਗੇ ॥

ਦੂਜੇ ਦਿਨ ਮੂੰਹ ਹਨੇਰੇ ਹੀ ਇਕ ਗੱਡੀ ਦਰਵਾਜੇ ਤੇ ਆ ਖੜੋਤੀ, ਠੰਡ ਤੋਂ ਬਚਨ ਲਈ ਚੰਗੀ ਤਰ੍ਹਾਂ ਕਪੜਾ ਲਪੇਟਕੇ ਮਿਸਜ਼ ਮੋਰਡੌਂਟ ਗੱਡੀ ਵਿਚ ਜਾ ਬੈਠੀ, ਇਸਦੇ ਮਗਰੋਂ ਮਿ: ਸਮਿੱਥ ਸਵਾਰ ਹੋਈ, ਮਟਿਲੜਾ ਕੋਚ ਬਕਸ ਉਤੇ ਪੇਮਬ੍ਰੋਕ ਦੇ ਕੋਲ ਜਾ ਬੈਠੀ, ਝਟ ਹੀ ਤੇਜੀ ਨਾਲ ਗੱਡੀ ਉੱਤਰ ਵੱਲ ਤੁਰ ਪਈ ॥

ਇਸ ਜਗ੍ਹਾਂ ਅਸੀ ਏਹ ਕਹਿ ਦੇਣਾ ਜ਼ਰੂਰੀ ਸਮਝਦੇ ਹਾਂ ਕਿ ਜਾਨ ਤੋਂ ਪਹਿਲੇ ਮਿ: ਸਮਿੱਥ ਨੇ ਦੋਹਾਂ ਭੈਣਾਂ ਦਾ ਧੰਨਵਾਦ ਕੀਤਾ ਤੇ ਫਿਰ ਛੇਤੀ ਮਿਲਣ ਦਾ ਬਚਨ ਦਿੱਤਾ ਸੀ॥

## ਕਾਂਡ ੬

## ਪੇਜ਼ ਹਡਸਨ ਤੇ ਪੁਲਿਸ

ਆਓ ਪਾਠਕੋ! ਹੁਣ ਅਸੀ ਚੱਲਕੇ ਵੇਖੀਏ, ਕਿ ਪੇਜ਼ ਕੀ ਕਰ ਰਿਹਾ ਹੈ, ਸ਼ਾਇਦ ਆਪਨੂੰ ਯਾਦ ਹੋਵੇਗਾ ਕਿ ਜਾਰਜ ਬਰੂਬੋਰ ਹੋਟਲ ਵਿਚ ਪੁਲਸੀਆਂ ਨੇ ਉਸਨੂੰ ਨੀਂਦ ਤੋਂ ਜਗਾਕੇ ਤੇ ਭਾੜੇ ਦਾ ਰੁਪੈਆ ਵਸੂਲ ਕਰਕੇ ਆਪਨਾ ਰਾਹ ਲਿਆ ਸੀ॥

ਇਸਦੇ ਮਗਰੋਂ ਝੱਟ ਪੱਟ ਕਪੜੇ ਪਾਕੇ ਪੇਜ਼ ਉਦਾਸ ਮਨ ਨਾਲ ਹੇਠਾਂ ਆਯਾ ਅਤੇ ਖਾਨ ਦੇ ਕਮਰੇ ਵਿਚ ਜਾਕੇ ਨੁਕਲ ਲਿਔਨ ਦਾ ਹੁਕਮ ਦਿਤਾ, ਉਸ ਵੇਲੇ ਉੱਥੇ ਹੋਰ ਕੋਈ ਨਹੀਂ ਸੀ ਇਕੋ ਚਿੰਤਾ ਚੁੜੇਲ ਉਸਦਾ ਸਾਥ ਨਿਭਾ ਰਹੀ ਸੀ॥

ਸੱਚ ਮੁਚ ਹੀ ਪੇਜ਼ ਬੜੀ ਕਠਨਾਈ ਵਿਚ ਫਸ ਗਿਆ ਸੀ, ਓਹ ਸੋਚਦਾ ਸੀ ਕਿ ਇਨ੍ਹਾਂ ਕਠਨਾਈਆਂ ਤੋਂ ਕਿਵੇਂ ਨਿਕਲਾਂ ਮੈਸਰਜ਼ ਹਡਸਨ ਤੇ ਮਾਰਲੀ ਨੇ ਮੇਰੇ ਲੰਡਨ ਔਨ ਦੀ ਗੱਲ ਸੁਣੀ ਹੀ ਹੋਵੇਗੀ, ਜੇਕਰ ਮੈਂ ਉਨ੍ਹਾਂ ਕੋਲ ਛੇਤੀ ਨਾ ਗਿਆ ਤਾਂ ਉਨ੍ਹਾਂ ਨੂੰ ਬੜੀ ਹੈਰਾਨੀ ਹੋਵੇਗੀ, ਪਰ ਮੈਂ ਕੇਹੜਾ ਮੂੰਹ ਲੈਕੇ ਜਾਵਾਂ? ਹੁੰਡੀਆਂ ਤਾਂ ਹੱਥ ਵਿਚੋਂ ਨਿਕਲ ਹੀ ਗਈਆਂ ਹਨ, ਹੁਣ ਉਨ੍ਹਾਂ ਨੂੰ ਜਾਕੇ ਕੀ ਕਹਾਂਗਾ? ਹੁੰਡੀਆਂ ਦੇ ਚੋਰੀ ਹੋ ਜਾਨ ਦੀ ਗੱਲ ਕਹਿਣ ਦੀ ਹਿੰਮਤ ਨਹੀਂ ਪੈਂਦੀ, ਜੇਕਰ ਕਹਾਂ, ਤਾਂ ਓਹ ਮੇਰੀ ਸਚਾਈ ਉਤੇ ਤਾਂ ਸੰਦੇਹ ਨਹੀਂ ਕਰਨਗੇ, ਪਰ ਬੇਵ-ਕੂਫੀ ਤੇ ਬਹੁਤ ਨਰਾਜ਼ ਹੋਨਗੇ, ਇਸਤੋਂ ਬਿਨਾਂ ਨੌਕਰੀ ਤੋਂ ਭੀ ਹੱਥ ਧੋ ਬੈਠਾਂਗਾ, ਤਦ ਕੀ ਕਰਾਂ? ਅੱਜ ਮੇਰਾ ਉੱਥੇ ਨਾ ਜਾਣਾ ਹੀ ਚੰਗਾ ਹੈ, ਕਿਸੇ ਮਿਤ੍ਰ ਤੋਂ ਪੰਜਾਹ ਗਿੱਨੀ ਉਧਾਰ ਲੈਕੇ ਅੱਜ ਪਾਕਟ ਬੁਕ ਲੈ ਆਵਾਂ ਤਾਂ ਕਲ ਜਾਵਾਂਗਾ, ਭਲਾ ਓਹ ਬਦਮਾਸ਼

ਹੁੰਡੀਆਂ ਨੂੰ ਲੈਕੇ ਕੀ ਕਰੇਗਾ ? ਓਹ ਤਾਂ ਉਸਦੇ ਕਿਸੇ ਕੰਮ ਦੀਆਂ ਨਹੀਂ ਹਨ, ਜੇਕਰ ਨਹੀਂ ਜਾਂਦਾ ਤਾਂ ਮੇਰੇ ਮਾਲਕ ਇਸਦਾ ਕਾਰਨ ਪੁਛਨਗੇ, ਜੇ ਬਿਮਾਰੀ ਦਾ ਬਹਾਨਾ ਕਰਾਂ ਤਾਂ ਉਨ੍ਹਾਂ ਦਾ ਵਿਸ੍ਵਾਸ ਨਹੀਂ ਹੋਵੇਗਾ ॥

ਉਦਾਸ ਤੇ ਚੰਚਲ ਮਨ ਨਾਲ ਪੇਜ਼ ਨਾਸਤਾ ਖਾਨ ਬੈਠ ਗਿਆ ਨਾਸਤਾ ਖਾਂਦਾ ੨ ਓਹ ਆਪਨੇ ਮਨ ਵਿਚ ਸਰ ਰਿਚਰਡ ਸਟਾਮਫੋਰਡ, ਐਲਸਬਰੀ ਦੇ ਦੋਹਾਂ ਪੁਲਸੀਆਂ, ਸਰ ਰਿਚਰਡ ਦੀ ਗ੍ਰਿਫਤਾਰੀ ਦੇ ਇਨਾਮ ਤੇ ਉਸ ਬਦਮਾਸ਼ ਮੈਗਸਮੈਨ ਨੂੰ ਕੋਸਨ ਲੱਗਾ, ਇਸਦੇ ਮਗਰੋਂ ਓਹ ਆਪਨੇ ਆਪਨੂੰ ਧਿੱਕਾਰ ਪਾਨ ਲੱਗਾ ॥

ਜਦ ਮਨੁੱਖ ਦਾ ਚਿੱਤ ਠਿਕਾਨੇ ਨਹੀਂ ਰਹਿੰਦਾ, ਤਾਂ ਖਾਨਾ ਪੀਨਾਂ ਭੀ ਚੰਗਾ ਨਹੀਂ ਲਗਦਾ; ਕਾਫੀ, ਮਾਸ, ਔਂਡੇ, ਮੱਖਣ, ਇਨ੍ਹਾਂ ਵਿਚੋਂ ਇਕ ਚੀਜ਼ ਭੀ ਉਸਨੂੰ ਹੱਛੀ ਨਹੀਂ ਲਗੀ, ਸਭ ਬੇਸੁਆਦ, ਸਾਰੇ ਹੀ ਖਰਾਬ, ਚਿੰਤਾ ਦੀ ਅੱਗ ਵਿੱਚ ਸੜਦਾ ਭੁਜਦਾ ਪੇਜ਼ ਨੌਕਰ ਨੂੰ ਬੋਲ ਹੀ ਰਿਹਾ ਸੀ, ਕਿ ਉਸੇ ਵੇਲੇ ਇਕ ਦਮ ਦਰਵਾਜ਼ਾ ਖੁਲ ਗਿਆ, ਮਿ: ਹਡਸਨ ਨੂੰ ਔਂਦਿਆਂ ਵੇਖਕੇ ਪੇਜ਼ ਦਾ ਹੋਸ਼ ਉਡ ਗਿਆ ਤੇ ਚੇਹਰਾ ਪੀਲਾ ਪੈ ਗਿਆ ॥

ਮਿ: ਹਡਸਨ ਉਡਸਟ੍ਰੀਟ ਵਾਲੇ ਫਾਰਮ (ਕੋਠੀ) ਦੇ ਵਡੇ ਹਿੱਸੇਦਾਰ ਸਨ, ਉਨ੍ਹਾਂ ਦੀ ਉਮਰ ਲਗ ਪਗ ਪੰਜਾਹ ਵਰ੍ਹੇ ਦੇ ਸੀ, ਉਨ੍ਹਾਂ ਦੀ ਪੁਸ਼ਾਕ ਕੀਮਤੀ ਪਰ ਪੁਰਾਣੇ ਢੰਗ ਦੀ ਸੀ, ਜੇਬ ਵਿਚ ਸੋਨੇ ਦਾ ਮੋਟਾ ਚੇਨ ਲਟਕ ਰਿਹਾ ਸੀ, ਅਤੇ ਹੱਥ ਵਿਚ ਸੋਨੇ ਦੀ ਮੁੱਠ ਵਾਲੀ ਇਕ ਸੋਹਣੀ ਸੋਟੀ ਸੋਭਾ ਪਾ ਰਹੀ ਸੀ, ਉਹ ਦਿਸੱਨ ਵਿਚ ਮੋਟੇ ਤਾਜ਼ੇ ਸਨ, ਚੇਹਰਾ ਗੋਲ, ਭਾਰਾ ਤੇ ਲਾਲ ਸੀ, ਅਜੇਹੇ ਆਦਮੀ ਅਕਸਰ ਚੰਗੇ ਸੁਭਾਵ ਵਾਲੇ ਹੁੰਦੇ ਹਨ, ਪਰ ਹਡ-ਸਨ ਦੇ ਚੇਹਰੇ ਤੇ ਰੁਖਾਈਪ੍ਰਤੀਤ ਹੁੰਦੀ ਸੀ,ਉਸਦੀ ਨਜ਼ਰ ਤੋਂ ਉਦਾਸੀ ਸੰਦੇਹ ਤੇ ਮਤਲਬ ਦਾ ਪ੍ਰੇਮ ਪ੍ਰਗਟ ਹੁੰਦਾ ਸੀ ॥

ਕਮਰੇ ਦੇ ਅੰਦਰ ਔਂਦਿਆਂ ਹੀ ਹਡਸਨ ਦੀ ਨਜ਼ਰ ਪੇਜ਼

ਤੇ ਪਈ, ਪੇਜ਼ ਦੀ ਘਬਰਾਹਟ ਉਨ੍ਹਾਂ ਤਾੜ ਲਈ, ਉਸਦਾ ਘਬਰਾ-ਉਨ੍ਹਾਂ ਵੇਖਕੇ ਭੀ ਉਨਾਂ ਨੇ ਅਨਡਿੱਠ ਕਰ ਦਿਤਾ, ਸੁਭਾਵਿਕ ਤ੍ਰੀਕੇ ਨਾਲ ਪੇਜ਼ ਦੇ ਕੋਲ ਜਾਕੇ ਕੁਰਸੀ ਤੇ ਬਹਿੰਦੇ ਬਹਿੰਦੇ ਹਡਸਨ ਨੇ ਪੁਛਿਆ—"ਮਿਸਟਰ ਪੇਜ਼ ਹੱਛੇ ਤਾਂ ਹੋ ? ਤੁਹਾਡੀ ਚਿੱਠੀ ਤੋਂ ਮਲੂਮ ਹੋਇਆ ਸੀ, ਕਿ ਤੁਸੀ ਕਲ ਸ਼ਾਮ ਨੂੰ ਔਨ ਵਾਲੇ ਹੋ, ਮੈਂ ਇਸੈ ਰਾਹ ਤੋਂ ਜਾ ਰਿਹਾ ਸੀ, ਇੱਸੇ ਲਈ ਤੁਹਾਨੂੰ ਮਿਲਣ ਚਲਾ ਆਯਾ ਹਾਂ ॥"

ਪੇਜ਼—'ਜੀ ਹਾਂ, ਹੱਛਾ ਹਾਂ, ਮੈਂ ਆਪਦੀ ਕਿਰਪਾ ਦਾ ਬੱਧਾ ਹੋਯਾ ਹਾਂ, ਸ੍ਰੀ ਮਾਨ ਜੀ ! ਦਸੋ, ਮਾਰਲੀ ਤਾਂ ਅਨੰਦ ਹੈ ?

ਹਡਸਨ—ਹਾਂ, ਸਰੀਰ ਕਰਕੇ ਤਾਂ ਹੱਛੇ ਹਨ, ਪਰ ਮਨ ਦੀ ਈਸ਼੍ਵਰ ਜਾਣੇ !

ਪੇਜ਼—ਕਿਉਂ, ਕੀ ਹੋਇਆ ਹੈ ?

ਹਡਸਨ—ਗੱਲ ਏਹ ਹੈ, ਕਿ ਬਰਕਲੇ ਤੇ ਟ੍ਰੰਟ ਦਾ ਦਿਵਾਲਾ ਨਿਕਲਿਆ ਹੈ, ਉਸ ਕਰਕੇ ਸਾਡੀ ਕੋਠੀ ਨੂੰ ਭੀ ਕੁਝ ਧੱਕਾ ਲੱਗਾ ਹੈ !

ਪੇਜ਼—(ਹੈਰਾਨੀ ਨਾਲ) "ਫ੍ਰਾਇਡੇ—ਸਟ੍ਰੀਟ" ਦੇ 'ਬਰਕਲੇ ਤੇ ਟ੍ਰੰਟ !' ਮੈਂ ਤਾਂ ਸਮਝਦਾ ਸੀ, ਉਨ੍ਹਾਂ ਦਾ ਕਾਰੋਬਾਰ ਅਵੱਲ ਦਰਜੇ ਦਾ ਹੈ ॥

ਹਡਸਨ—ਮੈਂ ਭੀ ਏਹੋ ਸਮਝਦਾ ਸਾਂ, ਪਰ ਹੁਣ ਉਸਦੇ ਉਲਟ ਵੇਖਦਾ ਹਾਂ, ਅੱਜ ਹੀ ਉਨ੍ਹਾਂ ਦੀਆਂ ਹੁੰਡੀਆਂ ਮੇਰੇ ਕੋਲ ਵਾਪਸ ਆਈਆਂ ਹਨ ॥

ਹੁਣ ਪੇਜ਼ ਨੂੰ ਨਿਸਚਾ ਹੋ ਗਿਆ ਕਿ ਮਿ: ਹਡਸਨ ਆਪਨੀਆਂ ਹੁੰਡੀਆਂ ਜਰੂਰ ਹੀ ਮੰਗਣਗੇ, ਇਸ ਕਰਕੇ ਓਹ ਹੋਰ ਘਬਰਾ ਗਿਆ, ਉਸਨੇ ਥਥਲਦੀ ਜੁਬਾਨ ਨਾਲ ਕਿਹਾ—'ਏਹ ਸੁਣਕੇ ਮੈਨੂੰ ਬਹੁਤ ਅਫਸੋਸ ਹੋਯਾ ਹੈ, ਮੈਂ ਉਮੈਦ ਕਰਦਾ ਹਾਂ ਆਪਨੂੰ ਬਹੁਤਾ ਨੁਕਸਾਨ ਨਹੀਂ ਉਠੌਣਾ ਪਏਗਾ ?'

ਮਿ: ਹਡਸਨ ਬੜੇ ਭਾਰੀ ਧਨੀ ਸਨ ਏਹੋ ਜਹੇ ਬਾਰਾਂ ਦਿਵਾਲੇ

ਭੀ ਨਿਕਲ ਜਾਣ, ਤਦ ਭੀ ਉਸਦਾ ਵਾਲ ਵਿੰਗਾ ਨਹੀਂ ਹੋ ਸਕਦਾ ਸੀ ਉਨ੍ਹਾਂਨੇ ਕੁਝ ਰੁਖਾਈ ਤੇ ਹੱਸਕੇ ਕਿਹਾ 'ਨਹੀਂ' ਬਹੁਤ ਨੁਕਸਾਨ ਤਾਂ ਨਹੀਂ ਹੋਵੇਗਾ, ਪਰ ਸਾਨੂੰ ਚਾਹੀਦਾ ਹੈ ਜੋ ਕੁਝ ਲੋਕਾਂ ਤੋਂ ਲੈਣਾ ਹੈ, ਉਹ ਛੇਤੀ ਨਾਲ ਵਸੂਲ ਕਰਕੇ ਮਹਾਜਨਾਂ ਨੂੰ ਪੁਚਾ ਦੇਈਏ, ਮੈਂ ਉਥੇ ਹੀ ਜਾਰਿਹਾ ਹਾਂ, ਮੈਂ ਸੋਚਿਆ ਕਿ ਐਲਸਬਰੀ ਵਗੈਰਾ ਤੋਂ ਤੁਸੀਂ ਜੋ ਹੁੰਡੀਆਂ ਲਿਆਏ ਹੋ, ਉਨ੍ਹਾਂ ਨੂੰ ਭੀ ਨਾਲ ਲਈ ਚਲਾਂ॥

ਏਹ ਗੱਲ ਸੁਣਕੇ ਪੇਜ਼ ਅਜੇਹਾ ਘਬਰਾਯਾ ਕਿ ਉਸਨੇ ਚਾਹ ਦੇ ਪਿਆਲੇ ਵਿਚ ਦੁਧ ਪੌਨ ਦੀ ਥਾਂ ਖੰਡ ਦੇ ਭਾਂਡੇ ਵਿਚ ਪਾ ਦਿਤਾ, ਜਦ ਉਸਨੇ ਅੱਖ ਬਚਾਕੇ ਅਪਨੇ ਮਾਲਕ ਵੱਲ ਵੇਖਿਆ, ਤਾਂ ਉਨ੍ਹਾਂ ਨੂੰ ਆਪਨੀ ਵਲ ਤਿਖੀ ਅੱਖ ਵੇਖਦਿਆਂ ਮਲੂਮ ਕੀਤਾ, ਇਹ ਗੱਲ ਪੇਜ ਲਈ ਅਸੈਹ ਹੋ ਗਈ॥

ਹਡਸਨ--ਲਿਆਓ, ਸਭ ਹੁੰਡੀਆਂ ਮੈਨੂੰ ਦੇ ਦਿਓ ਚਿਰ ਨਾ ਕਰੋ, ਫਿਰ ਵੇਹਲੇ ਹੋਕੇ ਉਡ ਸਟ੍ਰੀਟ ਵਿਚ ਜਾਣਾ, ਅਤੇ ਮਿਸਟਰ ਮਾਰਲੀ ਨੂੰ ਮਿਲਕੇ ਜੋ ਕੁਝ ਕਰਨਾ ਹੋਵੇ ਕਰਨਾ॥

ਪੇਜ਼-'ਕੀ ਹੁੰਡੀਆਂ ਦੀ ਇਸੇ ਵੇਲੇ ਲੋੜ ਹੈ ? ਹੁਣ ਤੁਰਤ ਹੀ ਚਾਹੀਦੀਆਂ ਹਨ ?'

ਹਡਸਨ-(ਕ੍ਰੋਧ ਤੇ ਹੈਰਾਨੀ ਨਾਲ) ਇਸ ਵਿਚ ਭੀ ਕੁਝ ਸ਼ੱਕ ਹੈ ?

ਪੇਜ਼-( ਕੰਬਦਾ ਹੋਯਾ ) ਮਾਫ ਕਰੋ, ਅੱਜ ਰਾਤੀ ਦਸ ਬਜੇ ਜਾਂ ਕੱਲ ਸਵੇਰੇ ਸਭ ਹੁੰਡੀਆਂ ਆਪਨੂੰ ਦੇ ਦਿਆਂਗਾ॥

ਹਡਸਨ--ਕਲ ! ਨਹੀਂ, ਹੁਣੇ ਦੇਨੀਆਂ ਪੈਣਗੀਆਂ, ਦੱਸੋ, ਸੱਚ ਸੱਚ ਦੱਸੋ, ਕੀ ਹੋਯਾ ਹੈ ? ਮੈਨੂੰ ਦਾਲ ਵਿਚ ਕੁਝ ਕਾਲਾ ੨ ਮਲੂਮ ਹੁੰਦਾ ਹੈ॥

ਪੇਜ਼-ਏਹੋ ਗੱਲ ਹੈ, ਸ੍ਰੀ ਮਾਨ ਜੀ ! ਹੁੰਡੀਆਂ ਮੇਰੇ ਕੋਲ ਨਹੀਂ ਹਨ, ਇਕ ਬਦਮਾਸ਼ ਖੋਹਕੇ ਲੈ ਗਿਆ ਹੈ॥

ਹਡਸਨ-ਖੋਹ ਲਈਆਂ ਹਨ ? ਤਾਂ ਹੁਣ ਤਕ ਦੱਸਿਆ ਕਿਉਂ ਨਹੀਂ ?

ਪੇਜ਼-ਆਪ ਤੋਂ ਡਰਦਿਆਂ ! ਮੈਨੂੰ ਪੂਰੀ ਆਸ ਹੈ ਕਿ ਅੱਜ ਰਾਤ ਵਿਚ ਹੁੰਡੀਆਂ ਮੇਰੇ ਹੱਥ ਆ ਜਾਨਗੀਆਂ, ਉਸ ਬਦਮਾਸ਼ ਨੇ ਪੰਜਾਹ ਗਿੰਨੀ ਲੈਕੇ ਹੁੰਡੀਆਂ ਮੋੜ ਦੇਨ ਦਾ ਵਾਹਦਾ ਕੀਤਾ ਹੈ, ਅਤੇ ਆਪਨਾ ਠਿਕਾਨਾ ਭੀ ਮੈਨੂੰ ਦੱਸ ਦਿੱਤਾ ਹੈ ॥

ਹਡਸਨ-ਉਸ ਵੇਲੇ ਉਸਨੂੰ ਪੁਲਸ ਹਵਾਲੇ ਕਿਉ ਨ ਕਰ ਦਿਓ ?

ਪੇਜ਼-ਹੌਸਲਾ ਨਹੀਂ ਪੈਂਦਾ, ਉਸ ਦੁਸਟ ਨੇ ਮੈਨੂੰ ਕਹਿ ਦਿਤਾ ਸੀ ਕਿ ਖਬਰਦਾਰ ! ਪੁਲਸ ਤੋਂ ਫੜਾ ਦੇਣ ਦੀ ਕੋਸ਼ਸ਼ ਨ ਕਰਣੀ, ਨਹੀਂ ਤਾਂ ਜਾਨ ਤੋਂ ਹੱਥ ਧੋ ਬੈਠੋਗੇ, ਅਤੇ ਉਹ ਆਪ ਤਾਂ ਆਵੇਗਾ ਭੀ ਨਹੀਂ, ਕਾਲੀ ਪੁਸ਼ਾਕ ਵਾਲੀ ਇਕ ਔਰਤ ਨੂੰ ਭੇਜੇਗਾ ॥

ਹਡਸਨ-ਤਾਂ ਫਿਰ ਅਦਾਲਤ ਨੂੰ ਧੋਖਾ ਦੇਨਾ ਹੋਯਾ ਨ ? ਜੇ ਤੁਹਾਡੀ ਗੱਲ ਸੱਚ ਹੈ, ਤਾਂ ਉਸਦਾ ਇਕ ਰਸਤਾ ਹੈ, ਲੋਕਾਂ ਦੀ ਭਲਿਆਈ ਵਾਸਤੇ ਅਸਾਂ ਲੋਕਾਂ ਨੂੰ ਉਹ ਰਸਤਾ ਫੜਨਾ ਪਏਗਾ, ਉਠੋ, ਟੋਪੀ ਪਾਓ, ਤੇ ਮੇਰੇ ਨਾਲ ਚਲੋ ॥

ਵਿਚਾਰਾ ਪੇਜ਼ 'ਹਾਂ, ਨਾਂ' ਕੁਝ ਭੀ ਨ ਕਰ ਸਕਿਆ, ਚੁਪ ਚਾਪ ਉਠਿਆ, ਟੋਪੀ ਪਾਕੇ ਹਡਸਨ ਨਾਲ ਟੁਰ ਪਿਆ, ਹਡਸਨ ਧਨ ਦੇ ਹੰਕਾਰ ਵਿਚ ਆਕੜਕੇ ਜਾਨ ਲੱਗੇ, ਹੋਟਲ ਤੋਂ ਨਿਕਲਕੇ ਉਨ੍ਹਾਂ ਨੇ ਸਿੱਧਾ ਬੋ-ਸਟ੍ਰੀਟ ਥਾਨੇ ਦਾ ਰਾਹ ਫੜਿਆ, ਅਤੇ ਉਥੇ ਪਹੁੰਚਕੇ 'ਪਿਟਰ ਗੁਮਲੇ' ਨੂੰ ਮਿਲਨ ਦੀ ਇੱਛਾ ਜ਼ਾਹਰ ਕੀਤੀ, ਗੁਮਲੇ ਪੁਲਸ ਦਾ ਇਕ ਮਸ਼ਹੂਰ ਕਰਮਚਾਰੀ ਸੀ, ਅਤੇ ਚੋਰ ਫੜਨ ਵਿਚ ਵਡਾ ਉਸਤਾਦ ਗਿਣਿਆ ਜਾਂਦਾ ਸੀ॥

ਹਡਸਨ ਤੇ ਪੇਜ਼ ਅਜੇ ਦਫਤਰ ਵਿਚ ਜਾਕੇ ਹੀ ਬੈਠੇ ਸ.. ਕਿ ਓਸੇ ਵੇਲੇ ਇਕ ਅਧਖੜ ਆਦਮੀ ਉਥੇ ਆ ਪੁਜਾ, ਉਹ ਛੇ ਫੁੱਟ ਲੰਮਾਂ, ਹੱਟਾ ਕੱਟਾ ਅਤੇ ਪਹਿਲਵਾਨ ਵਰਗਾ ਬਲਵਾਨ ਮਲੂਮ ਹੁੰਦਾ ਸੀ, ਉਸਦੇ ਕਪੜੇ ਕੁਝ ਮੈਲੇ ਸਨ, ਪਰ ਗਰੀਬੀ ਕਰਕੇ ਨਹੀਂ, ਕੇਵਲ ਲਾ ਪਰਵਾਹੀ ਦੇ ਸਬਬ ਕਰਕੇ, ਉਸਦੀ

ਆਮਦਨੀ ਬਹੁਤ ਤਕੜੀ ਸੀ ਉਸਦੇ ਹੱਥ ਵਿਚ ਇਕ ਮੋਟਾ ਜੇਹਾ ਡੰਡਾ ਸੀ, ਅਤੇ ਉਸਦੀ ਜੇਬ ਦੇ ਭਾਰ ਤੋਂ ਮਲੂਮ ਹੁੰਦਾ ਸੀ ਕਿ ਉਸ ਵਿਚ ਭਰੀ ਹੋਈ ਪਿਸਤੌਲ ਮੌਜੂਦ ਹੈ ॥

ਇਸੇ ਆਦਮੀ ਦਾ ਨਾਮ ਪਿਟਰ ਗ੍ਰਮਲੇ ਸੀ, ਸਲਾਮ ਬੰਦਗੀ ਦੇ ਮਗਰੋਂ ਮਿਃ ਹਡਸਨ ਉਹਨੂੰ ਆਪਨੇ ਔਨ ਦਾ ਹਾਲ ਕਹਿਣ ਲਗੇ, ਜਦ ਤਕ ਹਡਸਨ ਕਹਿੰਦਾ ਰਿਹਾ, ਉਹ ਪੇਜ਼ ਕੋਲ ਚੁਪ ਚਾਪ ਬੈਠਾ ਮਨ ਲਾਕੇ ਸੁਣਦਾ ਰਿਹਾ, ਪੇਜ਼ ਉਸਦੇ ਪਿਛੇ ਖੜੋਤਾ ਕੁਝ ਸੋਚਦਾ ਰਿਹਾ, ਹਡਸਣ ਦੇ ਕਹਿ ਚੁੱਕਨ ਦੇ ਮਗਰੋਂ ਗ੍ਰਮਲੇ ਨੇ ਆਪਨੇ ਮੋਢੇ ਦੇ ਉਪਰੋਂ ਖੱਬੇ ਹੱਥ ਦੀ ਉਂਗਲ ਪੇਜ਼ ਵੱਲ ਕਰਕੇ ਪੁਛਿਆ 'ਕੀ ਏਹੋ ਆਦਮੀ ਲੁੱਟਿਆ ਗਿਆ ਹੈ ?'

ਹਡਸਨ—'ਹਾਂ, ਏਹ ਮੇਰੀ ਕੋਠੀ ਦਾ ਕਾਰਿੰਦਾ ਹੈ, ਆਪ ਹੋਰ ਜੋ ਕੁਝ ਮਲੂਮ ਕਰਨਾ ਚਾਹੁੰਦੇ ਹੋ, ਇਸ ਤੋਂ ਪੁੱਛ ਸਕਦੇ ਹੋ ॥'

ਹੁਣ ਗ੍ਰਮਲੇ ਭੌਂ ਕੇ ਕੁਝ ਚਿਰ ਤੱਕ ਪੇਜ਼ ਵੱਲ ਵੇਖਦਾ ਰਿਹਾ ਫਿਰ ਉਸਨੇ ਪੁੱਛਿਆ—'ਕੀ ਤੁਸੀ ਗੱਡੀ ਤੇ ਘਰ ਜਾ ਰਹੇ ਸੀ ॥'

ਪੇਜ਼—ਜੀ ਨਹੀਂ, ਪੈਦਲ ਹੀ ਜਾ ਰਿਹਾ ਸੀ, ਗੱਡੀ ਘੋੜਾ ਜਾਰਜ ਐਂਡ ਬਲੂਬੋਰ ਹੋਟਲ ਵਿਚ ਛੱਡ ਗਿਆ ਸੀ ॥

ਗ੍ਰਮਲੇ—'ਹੱਛਾ, ਚੋਰੀ ਤੇ ਸੀਨਾ ਜੋਰੀ ਕਿਥੇ ਹੋਈ ਸੀ ?'

ਪੇਜ਼—ਹੋਟਲ ਤੋਂ ਕਰੀਬ ਇਕ ਮੀਲ ਦੂਰ, ਐਜਵਰ ਰੋਡ ਦੇ ਖੱਬੇ ਪਾਸੇ, ਇਕ ਛੋਟੀ ਜੇਹੀ ਹਨੇਰੀ ਗਲੀ ਵਿਚ ॥

ਹਡਸਨ—(ਕ੍ਰੋਧ ਨਾਲ) ਮੇਰੇ ਕਾਗਤ ਪਤ੍ਰ ਲੈਕੇ ਤੁਸੀ ਉਸ ਵੇਲੇ ਓਥੇ ਕੀ ਕਰਨ ਗਏ ਸੀ ?

ਪੇਜ਼ ਨੇ ਵੇਖਿਆ ਕਿ ਹੁਣ ਅਸਲ ਗੱਲ ਲੁਕਾਨੀ ਫਜ਼ੂਲ ਹੈ, ਕਿਤੇ ਮੇਰੇ ਉਤੇ ਹੀ ਸ਼ੱਕ ਨਾ ਹੋ ਜਾਏ, ਇਸ ਲਈ ਕੱਲ ਰਾਤ ਵਿਚ ਜੋ ਜੋ ਹੋਯਾ ਸੀ, ਉਸਨੇ ਸਭ ਕੁਝ ਆਖ ਦਿਤਾ, ਇਸਤ੍ਰਾਂ

ਉਸਦੇ ਮਨ ਤੋਂ ਇਕ ਬੜਾ ਭਾਰਾ ਭਾਰ ਉਤਰ ਗਿਆ ॥

ਸਭ ਗੱਲ ਸੁਣ ਲੈਣ ਮਗਰੋਂ ਗੁਮਲੇ ਨੇ ਕਿਹਾ–'ਤੁਸੀ ਕੀ ਮੈਗਸਮੈਨ ਦੇ ਹੱਥ ਵਿਚ ਫਸ ਗਏ ਸੀ, ਫਿਰ ਓਹ ਹਡਸਨ ਵੱਲ ਭੌਂਕੇ ਕਹਿਣ ਲੱਗੇ–'ਸ੍ਰੀ ਮਾਨ ਜੀ! ਤੁਹਾਡਾ ਗੁਮਾਸਤਾ ਸੱਚ ਮੁੱਚ ਹੀ ਲੁੱਟਿਆ ਗਿਆ ਹੈ, ਉਸਨੇ ਜਰਾ ਭੀ ਝੂਠ ਨਹੀਂ ਕਿਹਾ' ਗੁਮਲੇ ਨੇ ਏਹ ਗੱਲ ਇਸ ਢੰਗ ਨਾਲ ਕਹੀ, ਮਾਨੋ ਪੇਜ਼ ਦੀ ਈਮਾਨਦਾਰੀ ਦੀ ਬੜੀ ਤਾਰੀਫ ਹੋਈ ॥

ਹਡਸਨ--ਹੁਣ ਇਸ ਬਾਰੇ ਵਿਚ ਕੀ ਕਰਨਾ ਚਾਹੀਦਾ ਹੈ ?

ਗੁਮਲੇ--ਮੈਂ ਬਹੁਤ ਦਿਨਾਂ ਤੋਂ ਮੈਗਸਮੈਨ ਦੀ ਖੋਜ ਵਿਚ ਹਾਂ, ਪਰ ਓਹ ਬੜਾ ਚਲਾਕ ਹੈ, ਅਜੇਹਾ ਬਦਮਾਸ਼ ਲੰਡਨ ਸ਼ਹਿਰ ਵਿਚ ਹੋਰ ਕੋਈ ਨਹੀਂ ਹੈ, ਉਹ ਏਨਾ ਦਲੇਰ ਹੈ ਕਿ ਕਿਸੇ ਤੋਂ ਭੀ ਨਹੀਂ ਡਰਦਾ, ਅਤੇ ਅੱਜ ਰਾਤ ਨੂੰ ਉਸਨੇ ਜਿਸ ਔਰਤ ਨੂੰ ਰਕਮ ਲੈਣ ਲਈ ਭੇਜਨ ਨੂੰ ਕਿਹਾ ਹੈ, ਉਹ ਉਸਦੀ ਰਖੀ ਹੋਈ ਹੈ, ਦੋ ਤਿੰਨ ਵਰ੍ਹੇ ਹੋਏ ਹਨ,ਕਿਉਸਦੇ ਖਸਮ ਨੂੰ ਖੂਨ ਦੇ ਜੁਰਮ ਵਿਚ ਫਾਂਸੀ ਦਿਤੀ ਗਈ ਸੀ, ਤਦ ਤੋਂ ਓਹ ਕਾਲੇ ਕਪੜੇ ਪਾਉਂਦੀ ਹੈ, ਅਤੇ ਇਸੇ ਕਰਕੇ ਉਸਨੂੰ '*ਗੈਲੋਜ ਬਿੜੋ' ਕਹਿੰਦੇ ਹਨ, ਓਹ ਕਾਲਾ ਕਪੜਾ ਇਸ ਲਈ ਨਹੀਂ ਪਾਉਂਦੀ, ਕਿ ਆਪਨੇ ਸਵਾਮੀ ਨਾਲ ਬਹੁਤ ਪਿਆਰ ਕਰਦੀ ਸੀ, ਸਗੋਂ ਇਸ ਲਈ ਪਾਉਂਦੀ ਹੈ ਕਿ ਕੋਈ ਭਲਾ ਮਹੱਲਾ ਨਜ਼ਰ ਪਵੇ ਤਾਂ ਅਜੇਹੀ ਪੁਸ਼ਾਕ ਨਾਲ ਉਸਦੇ ਕੰਮ ਵਿਚ ਬਹੁਤ ਸਹੈਤਾ ਮਿਲਦੀ ਹੈ, ਬੇਗਰਸਸ੍ਰਾਫ ਦੇ ਮਾਲਕ ਦੇ ਨਾਲ ਬਹੁਤ ਸਾਰੇ ਚੋਰਾਂ ਬਦਮਾਸ਼ਾਂ ਦਾ ਮੇਲ ਜੋਲ ਹੈ, ਜੇਕਰ ਮੈਂ ਇਕ ਵੇਰੀ ਉਨ੍ਹਾਂ ਲੋਕਾਂ ਨੂੰ ਗ੍ਰਿਫਤਾਰ ਕਰ ਸਕਦਾ ਤਾਂ ਬੜਾ ਕੰਮ ਹੁੰਦਾ ॥

ਹਡਸਨ--ਪੇਜ਼ ਇਸ ਕੰਮ ਵਿਚ ਆਪਨੇ ਵਿੱਤ ਮੂਜਬ

---

*ਗੈਲੋਜ਼ = ਫਾਂਸੀ ਦੀ ਤਖਤੀ ਨੂੰ ਕਹਿੰਦੇ ਹਨ, 'ਬਿੜੋ' ਵਿਧਵਾ ਨੂੰ, ਅਰਥਾਤ ਫਾਂਸੀ ਤੇ ਮਰੇ ਹੋਏ ਪੁਰਸ਼ ਦੀ ਇਸਤ੍ਰੀ ॥

ਆਪਦੀ ਸਹਾਇਤਾ ਕਰੇਗਾ, ਆਪਦੀ ਸਹਾਇਤਾ ਕਰਨ ਕਰਕੇ ਅਸੀ ਉਸਦਾ ਕਸੂਰ ਭੀ ਮਾਫ ਕਰ ਦੇਵਾਂਗੇ, ਕਿਉਂਕਿ ਲੋਕਾਂ ਦੇ ਭਲੇ ਵਾਸਤੇ ਅਜੇਹੇ ਚੋਰਾਂ ਬਦਮਾਸ਼ਾਂ ਦੀਆਂ ਟੋਲੀਆਂ ਨੂੰ ਜੜ ਤੋਂ ਪੁੱਟਕੇ ਸੁੱਟ ਦੇਣਾ ਹੀ ਅਸਾਂ ਲੋਕਾਂ ਦਾ ਕਰਤਬ ਹੈ ॥

ਪੈਰ ਹਿਲਾਂਦੇ ੨ ਮਿਸਟਰ ਹਡਸਨ ਵੱਲ ਅਨੰਦ ਨਾਲ ਵੇਖਕੇ ਗ਼ੁਮਲੇ ਨੇ ਕਿਹਾ-'ਜੇਕਰ ਮਿ: ਪੇਜ਼ ਏਨਾ ਹੌਸਲਾ ਕਰੇ ਤਾਂ ਨਿਰਸੰਦੇਹ ਕੰਮ ਬਣ ਜਾਏਗਾ' ਏਨਾ ਕਹਿਕੇ ਉਸਨੇ ਯਕਾਯਕ ਸਿਰ ਚੁੱਕਕੇ ਤੇ ਅਪਨੀ ਤ੍ਰਿਛੀ ਤੇ ਛੋਟੀ ਅੱਖ ਨਾਲ ਪੇਜ਼ ਵੱਲ ਵੇਖਕੇ ਪੁਛਿਆ-'ਕਜੋਂ ਮਿਸਟਰ ਪੇਜ਼! ਇਸ ਵਿਚ ਤੁਸੀਰਾਜ਼ੀ ਹੋ?

ਪੇਜ਼ ਅਜੇ ਬੋਲਿਆ ਭੀ ਨਹੀਂ ਸੀ ਕਿ ਹਡਸਨ ਝੱਟ ਬੋਲ ਉੱਠਿਆ—'ਰਾਜ਼ੀ ਕਿਉਂ ਨ ਹੋਵੇਗਾ ?' ਪੇਜ਼ ਵੱਲ ਵੇਖਕੇ— 'ਕਿਉਂ ਮਿਸਟਰ ਪੇਜ਼! ਇਸ ਗੱਲ ਤੇ ਰਾਜ਼ੀ ਹੋ ਨਾ?'

ਬਹੁਤ ਹਿੰਮਤ ਕਰਕੇ ਪੇਜ਼ ਨੇ ਕਿਹਾ'-ਹਾਂ, ਸ੍ਰੀ ਮਾਨ ਜੀ! ਮੈਂ ਤਿਆਰ ਹਾਂ' ਪਰ ਮਨ ਹੀ ਮਨ ਵਿਚ ਓਹ 'ਗੈਲੋਜ ਬਿੜੋ' ਅਤੇ ਮੈਗਸਮੈਨ ਨੂੰ ਮਿਲਨ ਤੋਂ ਡਰ ਰਿਹਾ ਸੀ ॥

ਮੋਟੇ ੨ ਅੱਖਰਾਂ ਵਿਚ ਛਪੇ ਹੋਏ ਕਾਗਤਾਂ ਦਾ ਇਕ ਬੰਡਲ ਖੋਲ੍ਹਕੇ ਅਤੇ ਉਸ ਵਿਚੋਂ ਜੋਸਿਫ ਵਾਰਨ ਵਾਲਾ ਕਾਗਤ ਕੱਢਕੇ ਵਿਖਾਉਂਦੇ ਹੋਏ ਗੁਮਲੇ ਨੇ ਕਿਹਾ, 'ਵੇਖੀਏ, ਜੋ-ਮੈਗਸ-ਮੈਨ ਨੂੰ ਫੜਨ ਦੇ ਲਈ ਇਕ ਸੌ ਪਾਊਂਡ ਇਨਾਮ ਦਾ ਇਸ਼ਤਿ-ਹਾਰ ਦਿਤਾ ਗਿਆ ਹੈ, ਜੇਕਰ ਉਸਨੂੰ ਫੜ ਲਈਏ, ਤਾਂ ਮੈਂ ਅਤੇ ਮਿਸਟਰ ਪੇਜ਼ ਦੋਵੇਂ ਹੀ ਅੱਧਾ ੨ ਇਨਾਮ ਵੰਡ ਲਵਾਂਗੇ ॥'

ਇਨਾਮ ਦੀ ਗੱਲ ਸੁਣਦਿਆਂ ਹੀ ਪੇਜ਼ ਦਾ ਚੇਹਰਾ ਖਿੜ ਪਿਆ, ਉਸਨੇ ਬੜੇ ਹੌਂਸਲੇ ਨਾਲ ਕਿਹਾ–,ਹਾਂ, ਏਹ ਤਾਂ ਕੰਮ ਦੀ ਗੱਲ ਹੈ ॥'

ਗ਼ੁਮਲੇ ਨੇ ਕਿਹਾ-'ਤੁਸੀ ਕਰਾਰ ਦੇ ਮੁਤਾਬਿਕ ਅੱਜ ਰਾਤ ਨੂੰ ਉਥੇ ਜਾਣਾ ਗੈਲੋਜ ਬਿੜੋ ਨਾਲ ਮੁਲਾਕਾਤ ਹੋਨ ਤੇ ਉਸਨੂੰ ਕਹਿਣਾ, ਕਿ ਮੈਗਸਮੈਨ ਨਾਲ ਮੈਨੂੰ ਕੁਝ ਜਰੂਰੀ ਕੰਮ ਹੈ,

ਜੇਕਰ ਮੈਗਸਮੈਨ ਉਸਦੀ ਸਹਾਇਤਾ ਲਈ ਕੋਲ ਹੀ ਕਿਤੇ ਲੁਕਿਆ ਹੋਵੇਗਾ, ਤਦ ਤਾਂ ਓਹ ਤੁਰਤ ਹੀ ਤੈਨੂੰ ਉਸਦੇ ਕੋਲ ਲੈ ਜਾਏਗੀ; ਅਤੇ ਨਾ ਹੋਵੇਗਾ ਤਾਂ ਆਪਨੇ ਨਾਲ ਅੱਡੇ ਤੇ ਲੈ ਜਾਏਗੀ, ਚਾਹੇ ਜਿਵੇਂ ਹੋਵੇ, ਤੈਨੂੰ ਬੇਗਰਸ ਸਟਾਫ ਤੱਕ ਜਾਣਾ ਹੀ ਪਵੇਗਾ, ਫਿਰ ਮੈਂ ਸਮਝ ਲਵਾਂਗਾ ॥'

ਪੇਜ਼-(ਹੈਰਾਨੀ ਤੇ ਉਦਾਸੀ ਨਾਲ) 'ਤਾਂ ਕੀ ਮੈਂ ਕੱਲਾ ਹੀ ਜਾਵਾਂਗਾ ?'

ਗ਼ਮਲੇ-'ਨਹੀਂ ਤਾਂ ਕੀ ? ਸਿਪਾਹੀਆਂ ਨੂੰ ਵੇਖਦਿਆਂ ਹੀ ਤਾਂ ਓਹ ਸਾਰੇ ਖਿਸਕ ਜਾਣਗੇ, ਤੇ ਫਿਰ ਢੂੰਡੇ ਭੀ ਨਹੀਂ ਮਿਲਨਗੇ, ਡਰੋ ਨਾਂ, ਮਦਤ ਤਾਂ ਕੋਲ ਹੀ ਰਹੇਗੀ ॥'

ਪੇਜ਼-ਹੱਛਾ, ਉਸਦੇ ਕੋਲ ਜਾਕੇ ਕੀ ਕਹਾਂਗਾ ?

ਗ਼ਮਲੇ-ਏਹੋ ਕਹਿਣਾ 'ਕਿ ਮੈਂ ਸ਼ਹਿਰ ਦੀ ਇਕ ਵਡੀ ਭਾਰੀ ਕੋਠੀ ਵਿਚ ਕੰਮ ਕਰਦਾ ਹਾਂ, ਹਿਸਾਬ ਵਿਚ ਕੁਝ ਗੋਲ ਮਾਲ ਹੋ ਗਿਆ ਹੈ, ਮੇਰੇ ਉਤੇ ਬਹੁਤ ਜੋਰ ਜੁਲਮ ਹੋ ਰਿਹਾ ਹੈ, ਹੁਣ ਉਥੇ ਮੇਰੇ ਰਹਿਣ ਦੀ ਕੋਈ ਆਸ ਨਹੀਂ ਹੈ, ਇਸ ਕਰਕੇ ਏਹੋ ਇਛਾ ਹੈ, ਕਿ ਜਦ ਜਾਣਾ ਹੀ ਹੈ; ਤਾਂ ਖਾਲੀ ਹੱਥ ਕਿਉਂ ਜਾਵਾਂ, ਕੁਝ ਲੈਂਦਾਂ ਚਲਾਂ, ਏਨਾ ਸੁਣਦਾ ਹੀ ਮੈਗਸਮੈਨ ਤਿਆਰ ਹੋ ਜਾਏਗਾ, ਜੇਕਰ ਅੱਜ ਰਾਤ ਵਿਚ ਉਸਨੂੰ ਗ੍ਰਿਫਤਾਰ ਨ ਕਰ ਸੱਕਿਆ, ਤਦ ਭੀ ਉਹ ਕਿਸੇ ਤਰ੍ਹਾਂ ਮੇਰੇ ਹਥੋਂ ਬਚ ਨਹੀਂ ਸਕਦਾ ! ਪਰ ਖਬਰਦਾਰ ! ਬੜੀ ਹੁਸ਼ਿਆਰੀ ਨਾਲ ਕੰਮ ਕਰਨਾ, ਨਹੀਂ ਤਾਂ ਬਨਿਆ ਬਨਾਯਾ ਕੰਮ ਮਿੱਟੀ ਵਿਚ ਮਿਲ ਜਾਏਗਾ ! ਤੇ ਉਹ ਹੋਰ ਭੀ ਹੋਸ਼ਿਆਰ ਹੋ ਜਾਏਗਾ ॥

ਪੇਜ਼--ਸਮਝ ਗਿਆ, ਹੁਣ ਆਪ ਬੇਫਿਕਰ ਰਹੀਏ, ਜਦ ਮੈਂ ਕਿਸੇ ਕੰਮ ਵਿਚ ਹੱਥ ਪਾਉਂਦਾ ਹਾਂ, ਤਦ ਫਿਰ ਪਿਛੇ ਪੈਰ ਨਹੀਂ ਦੇਂਦਾ ॥

ਬਹੁਤ ਹੱਛੀ ਗੱਲ ਹੈ, ਏਹ ਕਹਿਕੇ ਗ਼ਮਲੇ ਨੇ ਕਿਹਾ, ਹੁਣ ਮੈਂ ਵਿਦਾ ਹੁੰਦਾ ਹਾਂ ਰਾਤ ਲਈ ਭੀ ਬੰਦੋਬਸਤ ਕਰਨਾ ਹੈ,

ਜ਼ਾਦਾ ਸਮਾਂ ਬਰਬਾਦ ਨਹੀਂ ਕਰ ਸਕਦਾ ॥

ਗ਼ੁਮਲੇ ਦੇ ਹੱਥ ਵਿਚ ਚੁਪ ਚਾਪ ਕੁਝ ਗਿੱਨੀਆਂ ਦੇਕੇ ਮਿ: ਹਡਸਨ ਪੇਜ਼ ਨੂੰ ਨਾਲ ਲੈਕੇ ਉਥੋਂ ਉਠ ਖੜੇ ਹੋਏ ॥

# ੭ ਕਾਂਡ

# ਗੈਲੋਜ ਬਿੜੇ

ਰਾਤ ਦੇ ਨੌਂ ਬਜੇ ਦਾ ਵੇਲਾ ਸੀ, ਤ੍ਰੇਲ ਬੜੇ ਜੋਰ ਨਾਲ ਪੈ ਰਹੀ ਸੀ, ਰਸਤੇ ਦੀ ਰੌਸ਼ਨੀ ਟਿਮਟਿਮਾ ਰਹੀ ਸੀ, ਸੜਕ ਉੱਤੇ ਬੇਹੱਦ ਚਿੱਕੜ ਹੋ ਗਿਆ ਸੀ, ਲੰਡਨ ਪੁਲ ਦੇ ਹੇਠਾਂ ਟੇਮਸ ਨਦੀ ਖੜ ਖੜ ਕਰਦੀ ਬੜੇ ਜੋਰ ਨਾਲ ਵਗ ਰਹੀ ਸੀ ॥

ਰਾਹੀ ਕਾਹਲੀ ੨ ਤੁਰੇ ਜਾਂਦੇ ਸਨ, ਉਨ੍ਹਾਂ ਨੂੰ ਵੇਖਕੇ ਮਲੂਮ ਹੁੰਦਾ ਸੀ, ਕਿ ਜੇਕਰ ਕੋਈ ਬਹੁਤ ਜਰੂਰੀ ਕੰਮ ਨ ਹੁੰਦਾ, ਤਾਂ ਏਹ ਲੋਕ ਕਦੇ ਘਰ ਤੋਂ ਬਾਹਰ ਨ ਨਿਕਲਦੇ, ਜਿਨ੍ਹਾਂ ਕੋਲ ਛਤ੍ਰੀਆਂ ਸੀ, ਉਨ੍ਹਾਂ ਨੂੰ ਕੁਝ ਘਟ ਦੁਖ ਸੀ, ਅਤੇ ਜਿਨ੍ਹਾਂ ਕੋਲ ਛਤ੍ਰੀਆਂ ਨਹੀਂ ਸੀ, ਉਨ੍ਹਾਂ ਦੀ ਬੜੀ ਦੁਰਦਸ਼ਾ ਸੀ, ਉਨ੍ਹਾਂ ਦੇ ਕਪੜੇ ਭੀ ਮਾਮੂਲੀ ਸਨ, ਘਨਘੋਰ ਕੁਹੀੜ ਪੈ ਰਹੀ ਸੀ, ਠੰਡੀ ੨ ਹਵਾ ਚਲ ਰਹੀ ਸੀ, ਇਕ ਤਾਂ ਚਿਕੜ ਗਾਰੇ ਨਾਲ ਭਰੀ ਹੋਈ ਸੜਕ, ਦੂਜਾ ਭੀੜ, ਰਸਤੇ ਤੁਰਨਾ ਮੁਹਾਲ ਹੋ ਗਿਆ ਸੀ, ਕਿੰਨੀਆਂ ਹੀ ਕਪੜੇ ਸੀਊਨ ਵਾਲੀਆਂ ਗ੍ਾਹਕਾਂ ਦੇ ਕਪੜੇ ਛੇਤੀ ਤਿਆਰ ਕਰ ਦੇਣ ਦੇ ਵਾਇਦੇ ਅਨੁਸਾਰ ਸਭ ਸਾਮਾਨ ਲੈਕੇ ਕਾਹਲੀ ੨ ਤੁਰੀਆਂ ਜਾਂਦੀਆਂ ਸਨ, ਕਪੜੇ ਦੀ ਦੁਕਾਨ ਤੇ ਕੰਮ ਕਰਨ ਵਾਲੀਆਂ ਦਾਸੀਆਂ ਸਾਰਾ ਦਿਨ ਕੰਮ ਕਰਨ ਦੇ ਬਾਦ ਥੱਕੀਆਂ ਮਾਂਦੀਆਂ ਘਰਾਂ ਨੂੰ ਮੁੜੀਆਂ ਜਾਂਦੀਆਂ ਸਨ, ਵਿਲਾਸਨੀ ਔਰਤਾਂ ਰੰਗ ਬਿਰੰਗੀ ਕਪੜੇ ਪਾਈ ਅੱਖਾਂ ਮਟਕਾਈ ਆਪੋ ਆਪਨੇ ਟਿਕਾਨੇ ਤੇ ਜਾ ਰਹੀਆਂ ਸਨ, ਗਰੀਬ ਆਦਮੀਆਂ ਦੀਆਂ ਇਸਤ੍ਰੀਆਂ ਖਾਨ ਪੀਣ ਦੀਆਂ ਚੀਜਾਂ ਸਸਤੇ ਭਾ ਖਰੀਦਨ ਦੇ ਖਿਆਲ ਨਾਲ ਛੋਟੀ ਮੋਟੀ ਦੁਕਾਨਾਂ ਤੇ ਜਾ ਰਹੀਆਂ ਸਨ;

ਬੁੱਢੀਆਂ ਔਰਤਾਂ ਪੇਟ ਦੀ ਅੱਗ ਬੁਝਾਨ ਲਈ ਹੋਟਲਾਂ ਵੱਲ ਧਾਵਾ ਕਰ ਰਹੀਆਂ ਸਨ, ਇਸੇ ਤਰਾਂ ਵਖੋ ਵੱਖ ਕੰਮਾਂ ਵਾਲੀਆਂ ਔਰਤਾਂ ਆਪੋ ਆਪਨੇ ਕੰਮਾਂ ਲਈ ਇਧਰ ਉਧਰ ਆ-ਜਾ ਰਹੀਆਂ ਸਨ, ਪਰ ਧਿਆਨ ਲਾਕੇ ਵੇਖਣ ਤੋਂ ਸਹਜੇ ਹੀ ਮਲੂਮ ਹੋ ਸਕਦਾ ਸੀ, ਕਿ ਕੇਹੜਾ ਕਿਸ ਮੰਡਲੀ ਦਾ ਆਦਮੀ ਹੈ, ਅਤੇ ਕੇਹੜਾ ਕਿਸ ਕੰਮ ਲਈ ਜਾ ਰਿਹਾ ਹੈ ॥

ਪੁਰਖਾਂ ਵਿਚੋਂ ਥੋੜੀ ਤਨਖਾਹ ਵਾਲੇ ਅਧਭੁੱਖੇ ਕਲਰਕ, ਸਾਰੇ ਦਿਨ ਦੇ ਥੱਕੇ ਮਾਂਦੇ ਕਾਰੀਗਰ, ਅਤੇ ਪਾਟੇ ਪੁਰਾਣੇ ਕਪੜੇ ਤੇ ਟੁੱਟੀ ਫੁੱਟੀ ਜੁੱਤੀ ਪਾਣ ਵਾਲੇ ਭਿੱਖਮੰਗੇ ਇਧਰ ਉਧਰ ਭਟਕਦੇ ਫਿਰਦੇ ਸਨ, ਦੂਜੇ ਦਿਨ ਸ਼ਾਹੂਕਾਰਾਂ ਦਾ ਭੁਗਤਾਨ ਦੇਨ ਦੇ ਖਿਆਲ ਨਾਲ ਥੋੜਪੂੰਜੀਏ ਦੁਕਾਨਦਾਰ ਉਗ੍ਰਾਹੀ ਨੂੰ ਨਿਕਲੇ ਸਨ, ਕੁਟਲਾ ਇਸਤ੍ਰੀਆਂ ਜਦੋਂ ਸੜਕ ਤੇ ਦੌਰਾ ਕਰਦੀਆਂ ਹਨ, ਉਸ ਵੇਲੇ ਭਾਵੇਂ ਪਾਲਾ ਹੋਵੇ ਜਾਂ ਮੀਂਹ, ਬੁੱਢੇ ਵਿਸ਼ਈ ਕਦੇ ਭੀ ਘਰ ਨਹੀਂ ਠਹਿਰ ਸਕਦੇ, ਨਵੇਂ ਛੈਲ ਛਬੀਲੇ ਰਸੀਏ ਚੁਰਟ ਪੀਂਦੇ ਭੌਂ ਰਹੇ ਸਨ, ਸ਼ਰਾਬ ਖਾਨਿਆਂ ਤੋਂ ਨਿਕਲ ਕੇ ਮਤਵਾਲੇ ਝੂਮਦੇ ਝਾਮਦੇ, ਡਿੱਗਦੇ ਢਹਿੰਦੇ ਆਪਨੇ ੨ ਘਰਾਂ ਨੂੰ ਜਾ ਰਹੇ ਸਨ, ਸਰਦੀ ਨਾਲ ਕੰਬਦੇ ਹੋਏ ਮੰਗਤੇ ਤੰਦੂਰਾਂ ਤੇ ਹੋਟਲਾਂ ਵੱਲ ਟੱਕ ਲਗਾਈ ਵੇਖ ਰਹੇ ਸਨ ॥

ਇਸ ਵੇਲੇ ਇਕ ਮੰਗਤੀ ਨਜਰ ਪਈ, ਉਸਦੀ ਗੋਦ ਵਿਚ ਦੁੱਧ ਪੀਂਦਾ ਬੱਚਾ ਸੀ ਤੇ ਕਈ ਲੜਕੇ ਲੜਕੀਆਂ ਉਸਦੇ ਅੱਗੇ ਪਿਛੇ ਰੋਂਦੇ ਕੁਰਲਾਂਦੇ ਤੁਰੇ ਜਾ ਰਹੇ ਸਨ, ਕਿਤੇ ਕੋਈ ਕਿਸੇ ਨੁੱਕਰ ਵਿਚ ਖੜਾ ਤਾਨ ਲਾ ਰਿਹਾ ਸੀ, ਅਤੇ ਕਿਸੇ ਡਿੱਗੇ ਹੋਏ ਸ਼ਰਾਬੀ ਦਾ ਮੂੰਹ ਕੁੱਤਾ ਚੱਟ ਰਿਹਾ ਸੀ, ਗੱਲ ਕੀ ? ਚਾਰੇ ਪਾਸੇ ਇਸੇ ਤਰਾਂ ਦੇ ਨਿਕੰਮੇ ਤੇ ਨੀਚ ਆਦਮੀਆਂ ਦੀ ਭੀੜ ਭਾੜ ਲੱਗੀ ਹੋਈ ਸੀ, ਉਧਰ ਫਲ ਵੇਚਨ ਵਾਲਾ ਹਥ ਰੇਹੜੀ ਨੂੰ ਤੋਰੀ ਭੀੜ ਵਿਚ ਧੱਕਾ ਧੱਕ ਤੁਰਿਆ ਜਾਂਦਾ ਸੀ, ਕਿਤੇ ਕਿਸੇ ਨੂੰ ਸੱਟ ਨ ਲੱਗ ਜਾਹੇ, ਕਿਤੇ ਕਿਸੇ ਦਾ ਹੱਥ ਪੈਰ ਨ ਟੁੱਟ ਜਾਏ, ਇਸ ਗੱਲ

ਦੀ ਉਸਨੂੰ ਰਤਾ ਜਿੰਨੀ ਪਰਵਾਹ ਨਹੀਂ ਸੀ ॥

ਔਂਦੇ ਜਾਂਦੇ ਆਦਮੀਆਂ ਦੀ ਭੀੜ ਵਿਚ ਖੀਸੇ ਕਟ ਛੋਟੇ ੨ ਮੁੰਡੇ ਆਪਣੀ ਧੁਨ ਵਿਚ ਤੁਰਦੇ ਫਿਰਦੇ ਨਜ਼ਰ ਔਂਦੇ ਸਨ, ਓਹ ਅਜੇਹੀ ਤੇਜ਼ੀ ਨਾਲ ਤੁਰ ਫਿਰ ਰਹੇ ਸਨ, ਜਿਵੇਂ ਜਰੂਰੀ ਕੰਮ ਲਈ ਕਿਤੇ ਜਾ ਰਹੇ ਹਨ, ਪਰ ਸੱਚ ਪੁਛੋ ਤਾਂ ਉਨਾਂ ਦਾ ਖੀਸੇ ਕੱਟਨ ਤੋਂ ਬਿਨਾਂ ਹੋਰ ਕੋਈ ਕੰਮ ਹੀ ਨਹੀਂ ਸੀ, ਵੱਡੇ ੨ ਪੱਕੇ ਚੋਰ ਖੀਸਿਆਂ ਵਿਚ ਹਥ ਪਾਈ ਅਰਾਮ ਨਾਲ ਹੌਲੀ ੨ ਰਹਲ ਕਦਮੀਕਰ ਰਹੇ ਸਨ, ਜਿਵੇਂ ਦੂਜੇ ਦੇ ਖੀਸੇ ਵਿਚ ਹਥ ਪਾਨ ਦੀ ਇੱਛਾ ਹੀ ਉਨ੍ਹਾਂ ਨੂੰ ਨਹੀਂ ਸੀ॥

ਮੀਂਹ ਵੱਸਣ ਕਰਕੇ ਦੁਕਾਨਾਂ ਦੀਆਂ ਖਿੜਕੀਆਂ ਦੇ ਸ਼ੀਸ਼ੇ ਗਹਰੇ ਹੋ ਗਏ ਸਨ, ਦਵਾਈ ਖ਼ਾਨਿਆਂ ਵਿਚ ਰੰਗੀਨ ਪਾਣੀ ਨਾਲ ਭਰੇ ਹੋਏ ਕੱਚ ਦੇ ਭਾਂਡੇ ਮਗਰਲੀ ਰੌਸ਼ਨੀ ਕਰਕੇ ਚਮਕ ਰਹੇ ਸਨ, ਉਨ੍ਹਾਂ ਦੀ ਸੁੰਦ੍ਰਤਾ ਰਾਹ ਜਾਂਦਿਆਂ ਤੇ ਪੈ ਰਹੀ ਸੀ, ਸਰਾਫ਼ਾਂ ਦੀਆਂ ਦੁਕਾਨਾਂ ਦੀਆਂ ਖਿੜਕੀਆਂ ਤੇ ਸੁੰਦਰ ਘੜੀਆਂ, ਚੇਨ, ਲਾਕਿਟ ਤੇ ਕੰਨਾਂ ਦੇ ਕਾਂਟੇ ਆਦਿਕ ਨਕਲੀ, ਸੋਨੇ ਵਰਗੇ ਮਲੂਮ ਹੁੰਦੇ ਸਨ।

ਇਧਰ ਸ਼ਹਿਰ ਦੇ ਧਨੀ ਲੋਕ ਸੁਖ ਨਾਲ ਆਪੋ ਆਪਨੇ ਘਰਾਂ ਅੰਦਰ ਗਰਮ ਕਪੜਿਆਂ ਵਿਚ ਬੈਠੇ ਸਨ, ਅੰਗੀਠੀਆਂ ਵਿਚ ਅੱਗ ਬਲ ਰਹੀ ਸੀ, ਉਧਰ ਕਈ ਨਿਥਾਵੇਂ ਗਰੀਬ ਆਦਮੀ ਗਲੀ ੨ ਮਾਰੇ ੨ ਫਿਰ ਰਹੇ ਸਨ, ਓਹ ਯਾ ਤਾਂ ਕਿਸੇ ਡੇਉੜੀ ਵਿਚ ਲੁਕੇ ਖੜੇ ਸਨ, ਜਾਂ ਹੱਥ ਪੈਰ ਲਪੇਟੀ ਪੌੜੀਆਂ ਵਿਚ ਬੈਠੇ ਸਨ, ਵਡੇ ਆਦਮੀਆਂ ਦੀਆਂ ਹਵੇਲੀਆਂ ਵਿਚ ਵਧੀਆ ਵਧੀਆ ਖਾਨ ਦੀਆਂ ਚੀਜ਼ਾਂ, ਰੰਗ ਬਰੰਗੀ ਸ਼ਰਾਬਾਂ, ਚਾਂਦੀ ਤੇ ਕੱਚ ਦੇ ਭਾਂਡਿਆਂ ਵਿਚ ਮੇਜ਼ਾਂ ਤੇ ਸਜੀਆਂ ਹੋਈਆਂ ਸਨ, ਉਧਰ ਉਸ ਦਿਨ ਉਸੇ ਵੇਲੇ ਅਤੇ ਉਸੇ ਸ਼ਹਿਰ ਵਿਚ, ਕਿਤੇ ੨ ਠੰਡ ਤੇ ਭੁੱਖ ਨਾਲ ਵਿਆ-ਕਲ ਚੀਥੜੇ ਲਪੇਟੀ ਗਰੀਬ ਮੁੰਡੇ ਦਰ ਦਰ ਤੇ ਭਿਖ ਮੰਗਦੇ ਫਿਰਦੇ ਸਨ! ਇਧਰ ਹਜ਼ਾਰਾਂ ਰੁਪਏ ਕਮਾਕੇ ਨਸੀਬਾਂ ਵਾਲਾ

ਸੌਦਾਗਰ ਖ਼ੁਸ਼ੀ ਨਾਲ ਖਾਨ ਬੈਠਾ ਸੀ, ਤੇ ਉਧਰ ਸਾਰਾ ਦਿਨ ਮੇਹਨਤ ਨਾਲ ਥੱਕ ਟੁੱਟਕੇ ਗਰੀਬ ਮਜੂਰ ਆਪਨੀ ਸੁੱਕੀ ਰੋਟੀ ਖਾਂਦਾ ਸੋਚ ਰਿਹਾ ਸੀ, ਕਿ 'ਕੱਲ ਕੀ ਖਾਵਾਂਗਾ ਵੇਖੀਏ, ਕੰਮ ਮਿਲਦਾ ਹੈ ਜਾਂ ਨਹੀਂ॥'

ਪਾਠਕੋ ! ਹੁਣ ਤੁਹਾਡਾ ਸਮਾਂ ਵਾਧੂ ਗੱਲਾਂ ਵਿਚ ਨ ਬਿਤਾਕੇ ਅਸੀ ਆਪਨੇ ਕਿੱਸੇਦਾ ਸਿਲਸਲਾ ਫੇਰ ਜਾਰੀ ਕਰਦੇ ਹਾਂ॥

ਅਸੀ ਉਤੇ ਕਹਿ ਆਏ ਹਾਂ ਕਿ ਰਾਤ ਦੇ ਨੌ ਬਜਨ ਦਾ ਵੇਲਾ ਸੀ, ਇਸ ਵੇਲੇ ਪੇਜ਼ ਓਵਰਕੋਟ ਪਾਈ ਗਲੇ ਵਿਚ ਗਲੂਬੰਦ ਲਪੇਟੀ ਲੰਡਨ ਪੁਲ ਤੋਂ ਰੁੰਦਾ ਹੋਯਾ ਉਸ ਜਗ੍ਹਾ ਤੇ ਪੁੱਜਾ ਜਿਥੋਂ ਟੂਲੇ ਸਟ੍ਰੀਟ ਨਿਕਲੀ ਹੈ॥

ਪਾਲਾ ਬੜੇ ਜੋਰ ਦਾ ਪੈ ਰਿਹਾ ਸੀ, ਪੇਜ਼ ਸ਼ਰਾਬ ਪੀਨ ਦੇ ਇਰਾਦੇ ਨਾਲ ਸ਼ਰਾਬ ਖਾਨੇ ਚਲਾ ਗਿਆ, ਅਤੇ ਇਕ ਪਿਆਲਾ ਸ਼ਰਾਬ ਮੁੱਲ ਲੈਕੇ ਪੀਨ ਲੱਗਾ, ਇਸ ਵੇਲੇ ਉਸਦੀ ਨਜ਼ਰ ਗੁਮਲੇ ਤੇ ਜਾ ਪਈ, ਗੁਮਲੇ ਇਕ ਕੋਨੇ ਵਿਚ ਬੈਠਾ ਚੁਪ ਚਾਪ ਚੁਰਟ ਪੀ ਰਿਹਾ ਸੀ, ਜੋ ਉਸਨੂੰ ਨਹੀਂ ਜਾਣਦੇ ਸਨ, ਉਸਦੀ ਸ਼ਕਲ ਵੇਖਕੇ ਉਨ੍ਹਾਂ ਨੂੰ ਕਦੇ ਅਨੁਮਾਨ ਭੀ ਨਹੀਂ ਹੋ ਸਕਦਾ ਕਿ ਏਹ ਪੁਲਸ ਦਾ ਆਦਮੀ ਹੈ॥

ਅੱਖ ਦੇ ਇਸ਼ਾਰੇ ਨਾਲ ਪੇਜ਼ ਨੂੰ ਏਹ ਸਮਝਾਕੇ, ਕਿ ਇਥੇ ਬੋਲਨਾ ਚਲਨਾ ਹੱਛਾ ਨਹੀਂ, ਗੁਮਲੇ ਭੀ ਸ਼ਰਾਬ ਪੀਨ ਲੱਗਾ, ਪੇਜ਼ ਉਸਦਾ ਇਸ਼ਾਰਾ ਸਮਝ ਗਿਆ ਅਤੇ ਸ਼ਰਾਬ ਦਾ ਮੁੱਲ ਦੇਕੇ ਚੁਪ ਚਾਪ ਬਾਹਰ ਚਲਾ ਆਯਾ, ਬਾਹਰ ਪੈਰ ਰਖਦਿਆਂ ਹੀ ਉਸ ਦੀ ਨਜ਼ਰ ਇਕ ਔਰਤ ਤੇ ਪਈ ਜੋ ਕਾਲੇ ਕਪੜੇ ਪਾਈ ਖੜੋਤੀ ਸੀ, ਉਸਨੇ ਪੇਜ਼ ਵੱਲ ਇਕ ਅਨੋਖੇ ਢੰਗ ਨਾਲ ਵੇਖਿਆ, ਦੁਕਾਨ ਦੀ ਰੌਸ਼ਣੀ ਵਿਚ ਪੇਜ਼ ਨੇ ਵੇਖਿਆ ਕਿ ਪੀਲਾ ਹੋਨ ਤੇ ਭੀ ਉਸਦਾ ਚੇਹਰਾ ਖੂਬ ਸੂਰਤ ਸੀ, ਉਹ ਦਰਮਿਆਨੇ ਕੱਦ ਤੇ ਪਤਲੇ ਬਦਨ ਦੀ ਇਕ ਸਾਧਾਰਨ ਸੁੰਦਰੀ ਸੀ, ਇਕ ਵਾਰ ਪੇਜ਼ ਵਲ ਅਡੋਲ ਨਜ਼ਰ ਨਾਲ ਵੇਖਕੇ ਉਸਨੇ

ਅਜੇਹਾ ਨਿੰਮ੍ਰ ਤੇ ਸਲੱਜ ਭਾਵ ਧਾਰਣ ਕਰ ਲਿਆ ਕਿ ਕੋਈ ਓਪਰਾ ਆਦਮੀ ਉਸ ਨੂੰ ਵਖਕੇ ਏਹੋ ਸਮਝਦਾ, ਕਿ ਉਹ ਕਿਸੇ ਕਿਰਤੀ ਜਾਂ ਕਾਰੀਗਰ ਦੀ ਇਸਤ੍ਰੀ ਹੈ, ਉਸਦੇ ਰੰਗ ਢੰਗ ਤੋਂ ਪੇਜ਼ ਨੂੰ ਵਿਸ੍ਵਾਸ ਹੋ ਗਿਆ ਕਿ ਏਹ ਓਹੀ ਇਸਤ੍ਰੀ ਹੈ, ਜਿਸਦੀ ਤਲਾਸ਼ ਵਿਚ ਮੈਂ ਆਯਾ ਹਾਂ, ਹੁਣ ਓਹ ਸੋਚਨ ਲੱਗਾ ਕਿ ਇਸਦਾ ਪਿੱਛਾ ਕਰਾਂ ਜਾਂ ਨਾਂ ? ਏਨੇ ਵਿਚ ਓਹ ਔਰਤ ਮੁੜ ਪਈ, ਅਤੇ ਪੇਜ਼ ਦੇ ਕੋਲੋਂ ਜਾਂਦੇ ੨ ਫਿਰ ਉਸਨੇ ਉਸ ਅਨੋਖੇ ਢੰਗ ਨਾਲ ਕਟਾਖਯ ਕੀਤਾ, ਓਹ ਕਾਹਲੀ ਨਾਲ ਜਾ ਰਹੀ ਸੀ, ਇਸੇ ਵੇਲੇ ਉਸਦੇ ਮੋਢੇ ਨੂੰ ਪੇਜ਼ ਨੇ ਹੱਥ ਲਾਕੇ ਪੁਛਿਆ ਤੁਸੀ ਕਿਸਨੂੰ ਲੱਭਦੇ ਹੋ ?

ਇਸ੍ਰਤ੍ਰੀ–ਮੈਂ ਕੋਈ ਚੀਜ਼ ਲੱਭੀ ਹੈ, ਉਸਦੇ ਮਾਲਕ ਨੂੰ ਲੱਭ ਰਹੀ ਹਾਂ ॥

ਪੇਜ਼–'ਮੈਂ ਹੀ ਓਹ ਆਦਮੀ ਹਾਂ, ਓਹ ਮੇਰੀ ਚੀਜ਼ ਹੈ, ਅਤੇ ਪੰਜਾਹ ਗਿੱਨੀ ਦੇਕੇ ਮੈਂ ਉਸਨੂੰ ਲੈਣ ਆਯਾ ਹਾਂ ॥

ਇਸਤ੍ਰੀ–ਤੁਹਾਨੂੰ ਇਥੇ ਔਣ ਲਈ ਕਿਸਨੇ ਕਿਹਾ ਹੈ ?

ਪੇਜ਼-ਮੈਗਸਮੈਨ ਨੇ !

ਇਸਤ੍ਰੀ-ਹੱਛਾ, ਮੇਰੇ ਨਾਲ ਆਓ !

ਏਨਾਂ ਕਹਿਕੇ ਓਹ ਔਰਤ ਪੇਜ਼ ਨੂੰ ਇਕ ਸਰਾਫ ਦੀ ਦੁਕਾਨ ਦੇ ਸਾਹਮਣੇ ਥੜੇ ਤੇ ਲੈ ਗਈ, ਕੋਲ ਹੀ ਲੈਂਪ ਬਲ ਰਿਹਾ ਸੀ, ਉਸਦੇ ਕੋਲ ਜਾਕੇ ਤੇ ਪਾਕਟਬੁੱਕ ਕੱਢਕੇ ਉਸਨੇ ਕਿਹਾ–'ਲਿਆਓ, ਗਿੱਨੀਆਂ ਦਿਓ' ਪੇਜ਼ ਨੇ ਝੱਟ ਉਸਨੂੰ ਗਿੱਨੀਆਂ ਦੀ ਥੈਲ਼ੀ ਫੜਾ ਦਿੱਤੀ, ਉਸਨੇ ਉਸ ਵਿਚੋਂ ਚਾਰ ਪੰਜ ਗਿੱਨੀਆਂ ਕੱਢਕੇ ਚੰਗੀ ਤਰ੍ਹਾਂ ਵੇਖੀਆਂ, ਅਤੇ ਉਨਾਂ ਨੂੰ ਠੀਕ ਜਾਨਕੇ ਪੇਜ਼ ਨੂੰ ਪਾਕਟਬੁੱਕ ਦੇਂਦੇ ਹੋਏ ਕਿਹਾ–'ਸ੍ਰੀ ਮਾਨ ਜੀ ! ਖੋਲ੍ਹਕੇ ਵੇਖ ਲੋ, ਸਭ ਜਜੋਂ ਦਾ ਤਜੋਂ ਹੈ, ਏਹ ਹੁੰਡੀਆਂ ਅਸਾਂ ਲੋਕਾਂ ਦੇ ਕਿਸੇ ਕੰਮ ਦੀਆਂ ਨਹੀਂ ਹਨ ॥"

ਪੇਜ਼ ਨੇ ਪਾਕਟਬੁੱਕ ਖੋਲ੍ਹਕੇ ਵੇਖੀ ਅਤੇ ਕਾਗਜ਼ਾਂ ਨੂੰ ਜਜੋਂ ਦਾ ਤਜੋਂ ਵੇਖਕੇ ਖੁਸ਼ ਹੋਯਾ, ਇਸਦੇ ਮਗਰੋਂ ਪਾਕਟਬੁੱਕ ਨੂੰ

ਖੀਸੇ ਵਿਚ ਪਾਕੇ ਉਸ ਔਰਤ ਨੂੰ ਕਹਿਣ ਲੱਗਾ-'ਮੈਂ ਤੁਹਾਡੇ ਦੋਸਤ ਮੈਗਸਮੈਨ ਨੂੰ ਇਕ ਵੇਰੀ ਮਿਲਨਾ ਚਾਹੁੰਦਾ ਹਾਂ, ਅਤੇ ਇਸੇ ਲਈ ਅੱਜ ਬੇਗਰਸਸ੍ਰਾਫ ਤੱਕ ਜਾਨ ਲਈ ਤਿਆਰ ਹੋਕੇ ਆਯਾ ਹਾਂ ॥

ਏਹ ਸੁਣਕੇ ਉਸ ਔਰਤ ਨੂੰ ਕੁਝ ਸੰਦੇਹ ਹੋਯਾ, ਉਸਨੇ ਬੜੀ ਤਿੱਖੀ ਨਜ਼ਰ ਨਾਲ ਪੇਜ਼ ਨੂੰ ਵੇਖਿਆ, ਪੇਜ਼ ਦਾ ਮੂੰਹ ਠੀਕ ਜਿਉਂ ਦਾ ਤਿਉਂ ਰਿਹਾ, ਉਹ ਰਤਾ ਭਰ ਵੀ ਨਾਂ ਬਦਲਿਆ ਏਹ ਵੇਖ ਓਹ ਔਰਤ ਦਾ ਸੰਦੇਹ ਦੂਰ ਹੋ ਗਿਆ, ਇਸਦੇ ਮਗਰੋਂ ਕੁਝ ਠਹਿਰਕੇ ਉਸਨੇ ਕਿਹਾ-'ਹੱਛਾ, ਮੈਂ ਉਸੇ ਪਾਸੇ ਜਾਂਦੀ ਹਾਂ, ਆਪ ਦੀ ਇੱਛਾ ਹੋਵੇ ਤਾਂ ਮੇਰੇ ਨਾਲ ਆਈਏ ॥"

ਪੇਜ਼ ਨੇ ਕਿਹਾ-'ਚਲੋ, ਮੈਂ ਚਲਦਾ ਹਾਂ' ਇਸਦੇ ਮਗਰੋਂ ਦੋਵੇਂ ਉਥੋਂ ਤੁਰ ਪਏ। ਦੋਵੇਂ ਚੁਪ ਚਾਪ ਜਾਨ ਲੱਗੇ, ਜਾਂਦੇ ੨ ਓਹ ਟੇਮਸ ਨਦੀ ਦੇ ਦੱਖਣ ਪਾਸੇ ਦੇ ਸਥਾਨ ਵਿਚ ਜਾ ਪੁੱਜੇ, ਏਹ ਜਗ੍ਹਾ ਬਹੁਤ ਡਰੌਨੀ ਤੇ ਗੰਦੀ ਸੀ, ਰਾਹ ਵਿਚ ਕਿਤੇ ਰੌਸ਼ਨੀ ਨਹੀਂ ਸੀ, ਸਿਰਫ ਦੁਕਾਨਾਂ ਦੀਆਂ ਬਾਰੀਆਂ ਵਿਚੋਂ ਕੁਝ ਰੌਸ਼ਨੀ ਆਕੇ ਸੜਕ ਤੇ ਪੈ ਰਹੀ ਸੀ, ਜਾਂਦਾ ਜਾਂਦਾ ਪੇਜ਼ ਪੱਥਰ ਨਾਲ ਠੁੱਡਾ ਖਾਕੇ ਡਿੱਗ ਪਿਆ, ਗੰਦੇ ਪਾਣੀ ਦੇ ਛਿੱਟਿਆਂ ਨਾਲ ਉਸਦਾ ਚੇਹਰਾ ਭਰ ਗਿਆ, ਉਸਤੋਂ ਅੱਗੇ ਜਾਂਦਿਆਂ ਹੀ ਮਿਟੀ ਦੇ ਢੇਰ ਉਤੇ ਡਿੱਗ ਪਿਆ, ਇਸਤਰਾਂ ਮੁੜ ੨ ਕੇ ਠੁੱਡੇ ਖਾਨ ਕਰਕੇ ਘਬਰਾ ਗਿਆ, ਓਹ ਜਿਉਂ ਜਿਉਂ ਅੱਗੇ ਜਾਂਦਾ ਸੀ, ਤਿਵੇਂ ੨ ਹਨੇਰਾ ਭੀ ਵਧਦਾ ਜਾਂਦਾ ਸੀ, ਦੁਕਾਨਦਾਰ ਦੁਕਾਨਾਂ ਵਧਾ ਰਹੇ ਸਨ, ਅਸਮਾਨ ਵਿਚ ਇਕ ਤਾਰਾ ਭੀ ਨਜ਼ਰ ਨਹੀਂ ਆਉਂਦਾ ਸੀ ॥

ਇਸ ਤਰਾਂ ਟੂਲੇ-ਲੈਨ ਵਿਚ ਕੁਝ ਦੂਰ ਤੱਕ ਜਾਕੇ ਓਹ ਔਰਤ ਮਿਲ-ਲੈਨ ਵਿਚ ਮੁੜੀ, ਪੇਜ਼ ਉਸਦੇ ਨਾਲ ਚਲਿਆ ਜਾਂਦਾ ਸੀ, ਕੁਝ ਦੇਰ ਮਗਰੋਂ ਪੇਜ਼ ਨੇ ਕਿਹਾ-'ਓਹੋ ! ਬੜੀ ਡਰੌਨੀ ਜਗ੍ਹਾ ਹੈ ॥'

ਔਰਤ-'ਜੋ ਇਧਰ ਕਦੇ ਨਹੀਂ ਆਯਾ, ਉਸ ਲਈ ਜਰੂਰੀ ਡਰੌਨੀ ਹੈ ॥

ਪੇਜ਼-ਪਰ ਤੁਸੀ ਤਾਂ ਬੜੇ ਅਨੰਦ ਨਾਲ ਜਾਂਦੇ ਹੋ ॥

ਔਰਤ-ਇਨ੍ਹਾਂ ਗਲੀਆਂ ਦਾ ਪੱਤਾ ੨ ਮੇਰਾ ਵੇਖਿਆ ਹੋਯਾ ਹੈ ॥

ਉਹ ਔਰਤ ਹੁਣ ਸੱਜੇ ਪਾਸੇ ਮੁੜੀ, ਏਹ ਵੇਖਕੇ ਪੇਜ਼ ਨੇ ਪੁਛਿਆ ਹੁਣ ਅਸੀ ਲੋਕ ਕਿਸ ਗਲੀ ਵਿਚ ਜਾ ਰਹੇ ਹਾਂ ?

ਔਰਤ-ਪਿਕਲੜਹੇਰਿੰਗ-ਸਟ੍ਰੀਟ ਵਿਚ !

ਉਸ ਗਲੀ ਦੇ ਸਭ ਮਕਾਨ ਬੰਦ ਸਨ, ਰਾਹ ਵਿਚ ਰੋਸ਼ਨੀ ਦਾ ਕਿਤੇ ਨਾਮ ਤੱਕ ਨਹੀਂ ਸੀ, ਕਦੇ ੨ ਕਿਸੇ ਮਕਾਨ ਵਿਚੋਂ ਖਿੜਕੀ ਥਾਨੀ ਜੋ ਰੋਸ਼ਨੀ ਰਾਹ ਵਿਚ ਆ ਪੈਂਦੀ ਸੀ, ਉਸ ਨਾਲ ਪੇਜ਼ ਰਾਹ ਦਾ ਰੰਗ ਢੰਗ ਵੇਖ ਲੈਂਦਾ ਸੀ, ਵਗਦੇ ਪਾਣੀ ਦੀ ਡਰੌਨੀ ਅਵਾਜ਼ ਤੋਂ ਉਸਨੂੰ ਮਲੂਮ ਹੋਗਿਆ ਕਿ ਟੇਮਸ ਨਦੀ ਕੋਲ ਹੀ ਵਗ ਰਹੀ ਹੈ, ਯਕਾਯਕ ਉਸਦੇ ਦਿਲ ਵਿਚ ਆਯਾ ਕਿ ਪਾਪੀ ਲੋਕ ਨਿਰਯਤਨ ਹੀ ਅਜੇਹੀ ਅਕੱਲੀ ਜਗਾ ਵਿਚ ਕੱਲੇ ਦੁਕੱਲੇ ਮੁਸਾਫਰ ਦਾ ਸਭ ਕੁਝ ਲੁੱਟਕੇ ਉਸਨੂੰ ਮਾਰਕੇ ਸਹਜੇ ਹੀ ਟੇਮਸ ਨਦੀ ਵਿਚ ਸੁੱਟ ਸਕਦੇ ਹਨ, ਏਹ ਖਿਆਲ ਆਉਂਦਿਆਂ ਹੀ ਉਸਦਾ ਸਾਰਾ ਸਰੀਰ ਕੰਬ ਉਠਿਆ ਉਸਨੇ ਇਕ ਵੇਰੀ ਪਿਛੇ ਮੁੜਕੇ ਵੇਖਿਆ ਕਿ ਕੋਈ ਕਾਨਸਟੇ-ਬਲ ਆਉਂਦਾ ਹੈ ਜਾਂ ਨਹੀਂ ? ਪਰ ਅਜੇਹਾ ਘੋਰ ਹਨੇਰਾ ਛਾਯਾ ਸੀ, ਕਿ ਕੁਝ ਨਜ਼ਰ ਨਾ ਪਿਆ ॥

ਅੰਤ ਨੂੰ ਉਹ ਔਰਤ ਹੋਰਸਲੀਡੌਨ-ਸਟ੍ਰੀਟ ਦੇ ਮੋੜ ਤੇ ਜਾਕੇ ਖੜੀ ਹੋ ਗਈ, ਏਹ ਸੜਕ ਹੇਰਿੰਗ ਸਟ੍ਰੀਟ ਤੋਂ ਸੱਜੇ ਪਾਸੇ ਨੂੰ ਗਈ ਹੈ, ਹੁਣ ਉਸ ਔਰਤ ਨੇ ਜਲਦੀ ਨਾਲ ਪੇਜ਼ ਦਾ ਹੱਥ ਫੜ ਲਿਆ ਅਤੇ ਕੋਲ ਦੇ ਇਕ ਮਕਾਨ ਦੇ ਬੂਹੇ ਕੋਲ ਲਿਜਾਕੇ ਕਿਹਾ-ਸ੍ਰੀ ਮਾਨ ! ਜਰਾ ਇਸ ਜਗ੍ਹਾਂ ਠਹਿਰ ਜਾਈਏ !

ਪੇਜ਼-( ਹੈਰਾਨੀ ਨਾਲ ) ਕਜੋਂ ?

ਔਰਤ–ਚੁੱਪ ॥

ਚਾਰੇ ਪਾਸੇ ਬੜਾ ਸੰਨਾਟਾ ਛਾਯਾ ਹੋਯਾ ਸੀ, ਵਿਚ ਵਿਚਾਲੇ ਕੰਢਿਆਂ ਨਾਲ ਲਗਦੀ ਹੋਈ ਟੇਮਸ ਨਦੀ ਦੀਆਂ ਤਰੰਗਾਂ ਦੀ ਡਰੌਨੀ ਅਵਾਜ ਸੁਨਾਈ ਪੈਂਦੀ ਸੀ, ਕੁਝ ਦੇਰ ਵਿਚ ਮਨੁੱਖ ਦੇ ਪੈਰਾਂ ਦੀ ਆਹਟ ਸੁਨਾਈ ਪਈ, ਹੁਣ ਉਸ ਔਰਤ ਨੇ ਫਿਰ ਪੇਜ਼ ਦਾ ਹੱਥ ਫੜਕੇ ਹੌਲੀ ਜੇਹੀ ਕਿਹਾ-'ਚੁਪ ਚਾਪ ਇਥੇ ਖੜੇ ਰਹੋ, ਜ਼ੁਬਾਨ ਨਾਂ ਹਿਲੌਨੀ' ਉਸਦੀ ਗੱਲ ਮੁੱਕਨ ਨਾਲ ਹੀ ਇਕ ਆਦਮੀ ਤੇਜ਼ੀ ਦੇ ਨਾਲ ਉਨ੍ਹਾਂ ਦੇ ਕੋਲੋਂ ਦੀ ਲੰਘ ਗਿਆ, ਉਸਦੇ ਪੈਰਾਂ ਦੀ ਆਹਟ ਤੋਂ ਮਲੂਮ ਹੋਯਾ ਕਿ ਉਹ ਸਿੱਧਾ ਹੋਰਸਲੀਡੌਨ-ਸਟ੍ਰੀਟ ਵਿਚ ਚਲਾ ਗਿਆ ਹੈ ॥

ਗੈਲੋਜ਼ਬਿੜੋ ਨੇ ਫਿਰ ਕਿਹਾ-ਸ੍ਰੀ ਮਾਨ ! ਥੋੜਾ ਚਿਰ ਹੋਰ ਠਹਿਰੋ, ਏਹ ਗੱਲ ਉਸਨੇ ਏਨੀ ਹੌਲੀ ਜੇਹੀ ਕਹੀ, ਕਿ ਜੇਕਰ ਪੇਜ਼ ਉਸਤੋਂ ਇਕ ਫੁਟ ਦੇ ਫਾਸਲੇ ਤੇ ਭੀ ਖੜਾ ਹੁੰਦਾ ਤਾਂ ਭੀ ਕੁਝ ਨਾ ਸੁਣ ਸਕਦਾ ॥

ਉੱਸੇ ਵੇਲੇ ਇਕ ਹੋਰ ਆਦਮੀ ਉਸੇ ਜਗ੍ਹਾਂ ਤੋਂ ਹੁੰਦਾ ਹੋਯਾ ਹੋਰਸਲੀਡੌਨ-ਸਟ੍ਰੀਟ ਵਿਚ ਚਲਾ ਗਿਆ, ਉਸਦੇ ਪੈਰਾਂ ਦੀ ਅਵਾਜ਼ ਹਟਨ ਮਗਰੋਂ ਗੈਲੋਜ਼ ਬਿੜੋ ਨੇ ਫਿਰ ਪੇਜ਼ ਨੂੰ ਥੋੜਾ ਹੋਰ ਠਹਿਰਨ ਲਈ ਕਿਹਾ ॥

ਉੱਪਰ ਥੱਲੀ ਦੋ ਆਦਮੀਆਂ ਦਾ ਇਕੋ ਪਾਸੇ ਚਲੇ ਜਾਨ ਕਰਕੇ ਪੇਜ਼ ਨੇ ਕਿਆਸ ਕੀਤਾ, ਕਿ ਹੋਵੇ ਨਾ ਹੋਵੇ, ਉਨ੍ਹਾਂ ਆਦਮੀਆਂ ਦਾ ਸਾਡੇ ਕੰਮ ਨਾਲ ਕੋਈ ਸਬੰਧ ਜਰੂਰ ਹੈ, ਉਹ ਜਰੂਰ ਹੀ ਪੁਲਸ ਦੇ ਸਿਪਾਹੀ ਹਨ, ਇਸ ਕਿਆਸ ਦੇ ਨਾਲ ਹੀ ਉਸਦੇ ਮਨ ਵਿਚ ਇਕ ਹੋਰ ਸੰਦੇਹ ਪੈਦਾ ਹੋ ਗਿਆ ਉਸਨੇ ਸੋਚਿਆ ਗੈਲੋਜ਼ ਬਿੜੋ ਸ਼ਾਇਦ ਸਮਝ ਗਈ ਹੈ, ਕਿ ਪੁਲਸ ਦੇ ਆਦਮੀ ਉਸਦਾ ਪਿਛਾ ਕਰ ਰਹੇ ਹਨ, ਡਰ ਦੇ ਮਾਰੇ ਪੇਜ਼ ਕੰਬ ਉਠਿਆ, ਆਹ ! ਏਹ ਬੜੀ ਡਰੌਨੀ ਜਗ੍ਹਾਂ ਹੈ, ਜਿਸ ਬਦਮਾਸ਼ ਨੂੰ ਫੜਕੇ ਪੁਲਸ ਦੇ ਹਵਾਲੇ ਕਰਨ ਦੀ ਇਛਾ ਹੈ, ਉਹ ਬੜਾ ਹੀ

ਖੂੰਖਾਰ ਹੈ, ਅਤੇ ਜਿਸ ਮਹੱਲੇ ਵਿਚ ਉਹ ਰਹਿੰਦਾ ਹੈ, ਉਹ ਮਹੱਲਾ ਭੀ ਬੜਾ ਹੀ ਭਿਆਨਕ ਹੈ, ਏਹ ਸੋਚਕੇ ਪੇਜ਼ ਨੇ ਗੈਲੋਜ਼ ਬਿੜੇ ਤੋਂ ਹੌਲੀ ਹੌਲੀ ਪੁਛਿੱਆ-ਹੁਣ ਇਥੇ ਕਿਉਂ ਖੜੀ ਹੋ ?

ਝੱਟ ਹੀ ਉਸ ਔਰਤ ਨੇ ਡਾਂਟਕੇ ਕਿਹਾ-'ਚੁੱਪ ਰਹੋ, ਆਦਮੀਆਂ ਦੇ ਚੱਲਨ ਦੀ ਅਵਾਜ ਹੁਣ ਭੀ ਸੁਨਾਈ ਪੈਂਦੀ ਹੈ'॥

ਪੇਜ਼ ਨੇ ਘਬਰਾਕੇ ਕਿਹਾ-'ਮੈਂ ਇਥੇ ਖੜੇ ਨਹੀਂ.....'॥

ਉਸ ਦੀ ਗੱਲ ਵਿਚੋਂ ਹੀ ਟੁੱਕ ਕੇ ਔਰਤ ਨੇ ਕਿਹਾ-'ਚੁੱਪ ਰਹੋ, ਨਹੀਂ ਤਾਂ ਹੁਣੇ ਤੇਰੀ ਖੋਪਰੀ ਉਡਾ ਦਿਆਂਗੀ' ਠੀਕ ਉਸੇ ਵੇਲੇ ਪੇਜ਼ ਦੀ ਗੱਲ੍ਹ ਨਾਲ ਪਿਸਤੌਲ ਦੀ ਠੰਢੀ ਨਲ਼ੀ ਛੋਹ ਗਈ, ਏਹ ਵੇਖਕੇ ਪੇਜ਼ ਦੇ ਰਹੇ ਖਹੇ ਹੋਸ਼ ਭੀ ਉੱਡ ਗਏ, ਜੇਕਰ ਉਹ ਕੰਧ ਦਾ ਸਹਾਰਾ ਨਾ ਲੈਂਦਾ ਤਾਂ ਧੜਮ ਕਰਕੇ ਜਿਮੀਂ ਤੇ ਡਿੱਗ ਪੈਂਦਾ, ਉਸੇ ਵੇਲੇ ਹੋਰ ਇਕ ਆਦਮੀ ਉਸ ਜਗ੍ਹਾਂ ਦੇ ਕੋਲੋਂ ਦੀ ਹੁੰਦਾ ਹੋਯਾ ਇਕ ਪਾਸੇ ਚਲਾ ਗਿਆ ॥

ਉਸ ਤੀਸਰੇ ਆਦਮੀ ਦੇ ਜਾਨ ਮਗਰੋਂ ਗੈਲੋਜ਼ ਬਿੜੇ ਨੇ ਕਿਹਾ-'ਅਜੇ ਹੋਰ ਥੋੜਾ ਚਿਰ ਠਹਿਰਨਾ ਹੋਵੇਗਾ, ਜੇਕਰ ਜਰਾ ਭੀ ਹਿਲੇ ਜੁਲੇ ਜਾਂ ਸ਼ੋਰ ਗੁਲ ਕੀਤਾ ਤਾਂ ਵੇਖ ਲੌ ਏਹ ਪਿਸਤੌਲ, ਹੁਣੇ ਹਲਕੇ ਕੁੱਤੇ ਵਾਂਗੂ ਮਾਰ ਦਿਆਂਗੀ' ਏਨਾ ਕਹਿਕੇ ਉਸਨੇ ਪਿਸਤੌਲ ਦਾ ਘੋੜਾ ਚੁੱਕ ਦਿੱਤਾ, ਪੇਜ਼ ਸਮਝ ਗਿਆ ਏਹ ਖਾਲੀ ਧਮਕੀ ਹੀ ਨਹੀਂ ਹੈ, ਜਿਵੇਂ ਏਹ ਕਹਿੰਦੀ ਹੈ, ਸਹਜੇ ਹੀ ਓਵੇਂ ਕਰ ਭੀ ਸਕਦੀ ਹੈ, ॥

ਇਸ ਤਰਾਂ ਹੋਰ ਦਸ ਮਿੰਟ ਬੀਤ ਗਏ, ਹੁਣ ਹੋਰ ਕਿਸੇ ਨੂੰ ਔਂਦੇ ਜਾਂਦੇ ਨਾ ਵੇਖਕੇ ਉਸ ਔਰਤ ਨੇ ਕਿਹਾ-'ਚਲੋ, ਹੁਣ ਚਲੀਏ' ॥

ਹੁਣ ਦੋਵੇਂ ਉਸ ਜਗ੍ਹਾਂ ਤੋਂ ਚੱਲੇ ਅਤੇ ਹੋਰਸਲੀਡੌਨ ਸਟ੍ਰੀਟ ਵਿਚ ਜਾ ਵੜੇ, ਜਾਂਦੇ ੨ ਪੇਜ਼ ਨੇ ਸੋਚਿਆ-'ਜੇਕਰ ਇਸਨੂੰ ਧੋਖਾ ਦੇਕੇ ਛਾਲ ਮਾਰਕੇ ਨਿਕਲ ਜਾਵਾਂ ਤਾਂ ਕਿਆ ਹੀ ਚੰਗਾ ਹੋਵੇ' ਪਰ ਨਾਲ਼ ਹੀ ਉਸਦੇ ਦਿਲ ਵਿਚ ਏਹ ਖਿਆਲ ਆਯਾ ਕਿ,

ਜੇਕਰ ਮੈਂ ਚਲਾ ਜਾਂਦਾ ਹਾਂ, ਤਾਂ ਹਡਸਨ ਬਹੁਤ ਨਰਾਜ ਹੋਵੇਗਾ, ਨੌਕਰੀ ਛੁਟ ਜਾਏਗੀ, ਅਤੇ ਨਾਲ ਹੀ ਮੈਗਸਮੈਨ ਦੀ ਗਿਰਫ-ਤਾਰੀ ਦੇ ਇਨਾਮ ਦਾ ਹਿੱਸਾ ਭੀ ਨਹੀਂ ਮਿਲੇਗਾ, ਉਸਦੇ ਸਿਵਾ ਜੇਕਰ ਕਿਤੇ ਇਸ ਔਰਤ ਨੂੰ ਸ਼ਕ ਹੋ ਗਿਆ, ਤਾਂ ਝੱਟ ਗੋਲੀ ਮਾਰ ਦੇਵੇਗੀ ॥

ਪੇਜ਼ ਅਜੇ ਇਸੇ ਧੁਨ ਵਿਚ ਲੱਗਾ ਹੋਯਾ ਸੀ, ਕਿ ਰੌਲੋਜ਼ ਬਿੜੋ ਝੱਟ ਬੋਲ ਪਈ, 'ਲੌ, ਅਸੀ ਪਹੁੰਚ ਗਏ ਹਾਂ, ਇਸਦੇ ਨਾਲ ਹੀ ਉਸਨੇ ਪੇਜ਼ ਨੂੰ ਧੱਕਾ ਦੇਕੇ ਅੱਗੇ ਨੂੰ ਧੱਕ ਦਿੱਤਾ, ਉਹ ਭੀ ਹਿੰਮਤ ਬੰਨ੍ਹਕੇ 'ਬੁਜਿੰਗ ਕੇਨ' (ਬਦਮਾਸ਼ ਸ਼ਰਾਬੀਆਂ ਦੇ ਅੱਡੇ) ਦੇ ਅੰਦਰ ਚਲਾ ਗਿਆ ॥

## ਕਾਂਡ ੮

## ਬੇਗਰਸ-ਸਟਾਫ

ਇਕ ਲੰਮੇ ਪਰ ਨੀਵੇਂ ਕਮਰੇ ਵਿਚ ਇਕ ਮੇਜ਼ ਦੇ ਕੋਲ ਕੁਝ ਮਰਦ ਤੇ ਔਰਤਾਂ ਬੈਠੀਆਂ ਹੋਈਆਂ ਸਨ, ਮੱਧਮ ਜੇਹੀ ਰੌਸ਼ਨੀ ਇਕ ਪਾਸੇ ਟਿਮਟਿਮਾ ਰਹੀ ਸੀ, ਕੋਈ ੨ ਖਾਣਾ ਖਾ ਰਹੇ ਸੀ ਤੇ ਕੋਈ ਐਵੇਂ ਬੈਠੇ ਸੀ, ਪਰ ਸ਼ਰਾਬ ਸਭ ਦੇ ਸਾਹਮਨੇ ਮੌਜੂਦ ਸੀ ॥

ਬਾਹਰ ਭਿਆਨਕ ਠੰਢ ਹੋਣ ਤੇ ਭੀ ਕਮਰਾ ਖੂਬ ਗਰਮ ਸੀ, ਇਕ ਪਾਸੇ ਅੰਗੀਠੀ ਵਿਚ ਅੱਗ ਬਲ ਰਹੀ ਸੀ ਅਤੇ ਇਕ ਚੌੜੇ ਮੂੰਹ ਵਾਲੇ ਨਲਕੇ ਥਾਨੀ ਉਸਦਾ ਧੂੰਆਂ ਬਾਹਰ ਨਿਕਲ ਰਿਹਾ ਸੀ। ਚੁਰਟ ਦਾ ਧੂੰਆਂ ਬੱਦਲ ਵਾਂਗੂੰ ਸਾਰੇ ਕਮਰੇ ਵਿਚ ਛਾਯਾ ਹੋਯਾ ਸੀ, ਜਿਸਤੋਂ ਭਰਮ ਹੁੰਦਾ ਸੀ ਕਿ ਧੂੰਏਂ ਰੰਗੀ ਚਾਂਦਨੀ ਛੱਤ ਵਿਚ ਟੰਗੀ ਹੋਈ ਹੈ। ਧੂੰਏਂ ਕਰਕੇ ਕਮਰਾ ਹੋਰ ਭੀ ਗਰਮ ਹੋ ਰਿਹਾ ਸੀ, ਕਮਰੇ ਦੇ ਅੰਦਰ ਜਾਂਦਿਆਂ ਹੀ ਪੇਜ਼ ਦਾ ਦਮ ਘੁਟੀਨ ਲੱਗਾ, ਕਮਰੇ ਦੀ ਛੱਤ ਤੇ ਕੰਧਾਂ ਬੇਹੱਦ ਕਾਲੀਆਂ ਹੋ ਗਈਆਂ ਸਨ ਅਤੇ ਕਾਲੇ ਧੂੰਏਂ ਵਿਚ ਸਾਫ ਵਿਖਾਈ ਭੀ ਨਹੀਂ

ਦੇਂਦੀਆਂ ਸਨ, ਕਮਰੇ ਦਾ ਫਰਸ਼ ਭੀ ਮਿੱਟੀ ਨਾਲ ਭਰਿਆ ਹੋਯਾ ਸੀ, ਜਿਸਤੋਂ ਮਲੂਮ ਹੁੰਦਾ ਸੀ ਕਿ ਇਥੇ ਕਦੇ ਝਾੜੂ ਫਿਰਿਆ ਹੀ ਨਹੀਂ ॥

ਰਾਹ ਦੇ ਪਾਸੇ ਵਾਲੀ ਕੰਧ ਵਿਚ ਇਕ ਬਾਰੀ ਸੀ, ਉਸ ਅੱਗੇ ਹਰੇ ਰੰਗ ਦੇ ਮੋਟੇ ਕਪੜੇ ਦਾ ਪੜਦਾ ਕੀਤਾ ਹੋਯਾ ਸੀ, ਪਰ ਹੁਣ ਉਸਦਾ ਰੰਗ ਭੀ ਧੂੰਏਂ ਜੇਹਾ ਹੋ ਗਿਆ ਸੀ। ਦੂਜੇ ਪਾਸੇ ਇਕ ਕਮਾਨ ਵਰਗਾ ਜੰਗਲਾ ਸੀ ਅਤੇ ਉਸਦੇ ਪਿਛੇ ਬੈਠਕਖਾਨਾ, ਜੰਗਲੇ ਦੇ ਅੰਦਰ ਇਕ ਮੋਟਾ ਤਾਜਾ ਅਧਖੜ ਆਦਮੀ ਖੜਾ ਸੀ, ਉਸਦਾ ਮੂੰਹ ਬੇਢੰਗਾ ਲਾਲ ਸੀ। ਸਿਰ ਉੱਤੇ ਗਰਦੇ ਨਾਲ ਭਰੀ ਹੋਈ ਮੈਲੀ ਕੁਚੈਲੀ ਨਾਈਟ ਕੈਪ, ( ਰਾਤੀ ਪਾਨ ਵਾਲੀ ਟੋਪੀ ) ਮੂੰਹ ਵਿਚ ਚੁਰਟ ਤੇ ਗਲ ਪਾਟੀ ਪੁਰਾਣੀ ਕਮੀਜ਼ ਪਾਈ ਹੋਈ ਸੀ, ਉਸਦਾ ਕੁੱਪੇ ਵਰਗਾ ਫੁੱਲਿਆ ਹੋਯਾ ਮੂੰਹ ਵੇਖਨ ਤੋਂ ਸਾਫ ਜ਼ਾਹਰ ਹੁੰਦਾ ਸੀ ਕਿ ਉਹ ਬੜਾ ਭਾਰਾ ਸ਼ਰਾਬੀ ਹੈ ॥

ਪਾਠਕੋ ! ਓਹੀ ਆਦਮੀ 'ਬੇਗਰਸ-ਸਟਾਫ' ਦਾ ਮਾਲਕ ਸੀ। ਦਰਵਾਜ਼ੇ ਉਤਲੇ ਸਾਈਨ ਬੋਰਡ ਤੇ ਉਸਦਾ ਨਾਮ 'ਸਿਟੀਫੇਨ ਪ੍ਰਾਈਸ' ਲਿਖਿਆ ਸੀ ਅਤੇ ਅਸਲ ਵਿਚ ਉਸਦਾ ਨਾਮ ਭੀ ਏਹੋ ਸੀ, ਪਰ ਉਸਦੇ ਗ੍ਰਾਹਕ ਸਦਾ ਹੀ ਉਸਨੂੰ 'ਬਿਗ ਬੇਗਰਮੈਨ' ਦੇ ਨਾਮ ਤੇ ਹੀ ਬੁਲਾਯਾ ਕਰਦੇ ਸਨ ॥

ਬਿਗ ਬੇਗਰਮੈਨ ਦੀ ਇਕ ਖੂਬ ਸੂਰਤ ਲੜਕੀ ਵੇਹੜੇ ਵਿਚ ਬੈਠਕੇ ਸ਼ਰਾਬ ਵੇਚਦੀ ਹੋਈ ਆਪਣੇ ਪਿਉ ਦੇ ਕੰਮ ਵਿਚ ਸਹਾਇਤਾਦੇ ਰਹੀ ਸੀ, ਉਸਦੀ ਉਮਰ ਅਠਾਰਾਂ ਉੱਨੀ ਵਰ੍ਹੇ ਦੀ ਹੋਵੇਗੀ, ਉਸਦਾ ਮੂੰਹ ਸੁੱਕਾ ਤੇ ਵਾਲ ਖਿਲਰੇ ਹੋਏ ਸਨ। ਪਿਉ ਦਾ ਮੂੰਹ ਜਿੱਡਾ ਡਰੌਨਾ ਸੀ, ਲੜਕੀ ਦਾ ਭੀ ਉਸਤੋਂ ਘਟ ਨਹੀਂ ਸੀ। ਦੋਹਾਂ ਦੇ ਚੇਹਰੇ ਵਿਚ ਫਰਕ ਕੇਵਲ ਏਨਾ ਹੀ ਸੀ ਕਿ ਪਿਉ ਦਾ ਮੂੰਹ ਕੁੱਪੇ ਜੇਹਾ ਫੁੱਲਿਆ ਤੇ ਲਾਲ ਸੀ,ਪਰ ਲੜਕੀ ਦਾ ਲੰਮਾਤੇ ਪੀਲਾ। ਉਸਦੀ ਗੌਨ ਦਾ ਅਗਲਾ ਹਿੱਸਾ ਬੇਤਰਤੀਬ ਖੁੱਲ੍ਹਾ ਹੋਯਾ ਸੀ, ਜਿਸ ਕਰਕੇ ਉਸਦੀ ਛਾਤੀ ਸਾਫ ਦਿੱਸਦੀ ਸੀ। ਥਨਾਂ ਦਾ

ਉਸ ਵਿਚ ਨਿਸ਼ਾਨ ਤਕ ਨਹੀਂ ਸੀ, ਜਿਵੇਂ ਪੁਰਖਾਂ ਦੀ ਛਾਤੀ ਸਾਫ ਹੁੰਦੀ ਹੈ, ਉਸਦੀ ਭੀ ਠੀਕ ਉਸੇ ਤਰਾਂ ਦੀ ਸੀ। ਉਸਦਾ ਨਾਮ ਤਾਂ 'ਮੈਰੀ' ਸੀ, ਪਰ ਲੋਕ ਉਸਨੂੰ 'ਕੈਰੋਟੀ ਪੋਲ' ਯਾ ਸਿਰਫ ਕੈਰੋਟਨ ਕਿਹਾ ਕਰਦੇ ਸਨ॥

ਜੰਗਲੇ ਦੇ ਪਿਛੇ ਕੰਧ ਵਿਚ ਇਕ ਟੁੱਟੀ ਭੱਜੀ ਅਲਮਾਰੀ ਸੀ, ਜਿਸ ਵਿਚ ਸ਼ਰਾਬ ਪੀਨ ਦੇ ਅਨੇਕ ਤਰਾਂ ਦੇ ਭਾਂਡੇ, ਸ਼ਰਾਬ ਦੀਆਂ ਬੋਤਲਾਂ, ਤਮਾਕੂ ਦੇ ਦੇਗਚੇ ਅਤੇ ਬਹੁਤ ਸਾਰੀਆਂ ਸੁਨੈਹਰੀ ਰਕਾਬੀਆਂ ਸਜੀਆਂ ਹੋਈਆਂ ਸਨ, ਜੋ ਲੋਕ ਉਥੇ ਅਪਣੇ ਹੱਥ ਨਾਲ ਖਾਣਾ ਪਕਾਕੇ ਖਾਂਦੇ ਸਨ। ਉਨ੍ਹਾਂ ਦੇ ਸੁਖਾਲ ਲਈ ਏਹ ਰਕਾਬੀਆਂ ਰਖੀਆਂ ਹੋਈਆਂ ਸਨ। ਜੰਗਲੇ ਦੇ ਅੰਦਰ ਕੁਝ ਉੱਚੇ ਤਖਤੇ ਉਤੇ ਸ਼ਰਾਬ ਦੇ ਦੋ ਪੀਪੇ ਭੀ ਸਜੇ ਹੋਏ ਸਨ॥

ਜੰਗਲੇ ਦੇ ਪਿਛੇ ਬੈਠਕਖਾਨੇ ਦੇ ਦਰਵਾਜੇ ਉਤੇ ਡਿੰਗੇ ਟੇਢੇ ਅੱਖਰਾਂ ਵਿਚ ਹੇਠ ਲਿਖੀਆਂ ਕੁਝ ਸਤਰਾਂ ਲਿਖੀਆਂ ਹੋਈਆਂ ਸਨ :—

ਜੇਕਰ ਪੀਣੀ ਹੋਵੇ ਬੀਰ।
ਪੈਸੇ ਏਥੇ ਰਖਦੇ ਵੀਰ।
ਰੋਟੀ ਜੇ ਲੈ ਜਾਣੀ ਘਰ।
ਪਹਿਲੇ ਪੈਸੇ ਏਥੇ ਧਰ।
ਪੈਸੇ ਬਿਨਾਂ ਗਾਹਕ ਨਾ ਆਵੇ।
ਪਿਛੋਂਦਾ ਝਗੜਾ ਮਿਟ ਜਾਵੇ।
ਮਾਰ ਕੁੱਟ ਜੇ ਨਸਨਾ ਚਾਹੋ।
ਤਾਂ ਪੰਜਾਲੇ ਨੂੰ ਹੱਥ ਨ ਲਾਓ।

ਕੋਈ ਕੋਈ ਅਜੇਹਾ ਕਹਿ ਸਕਦੇ ਹਨ ਕਿ ਇਸ ਤਰਾਂ ਦੇ ਨਿਯਮ ਲਿਖਨ ਦੀ ਲੋੜ ਨਹੀਂ ਸੀ, ਪਰ ਜੇਕਰ ਉਹ ਉਥੋਂ ਦੇ ਮਨੁੱਖਾਂ ਦੀ ਸੂਰਤ ਸ਼ਕਲ ਤੋਂ ਵਾਕਬ ਹੁੰਦੇ, ਤਾਂ ਅਜੇਹਾ ਕਦੇ ਨਾ ਕਹਿੰਦੇ, ਅਸਲ ਵਿਚ ਅਜੇਹੇ ਮੰਦ ਕਰਮੀ ਤੇ ਗੰਦੇ ਮਨੁਖ, ਮਨੁੱਖ ਮੰਡਲੀ ਵਿਚੋਂ ਹੋਰ ਕਿਤੇ ਨਹੀਂ ਮਿਲ ਸਕਦੇ॥

ਮਰਦਾਂ ਦੇ ਚੇਹਰੇ ਤੇ ਲੰਪਟਤਾ ਤੇ ਧ੍ਰਾਜ ਪੁਨਾ ਅਤੇ ਔਰਤਾਂ ਦੇ ਚੇਹਰੇ ਤੋਂ ਬੇਸ਼ਰਮੀ, ਬੁਰਿਆਈ ਤੇ ਨੀਚਤਾ ਸਾਫ ੨ ਟਪਕ ਰਹੀ ਸੀ ॥

ਮਰਦ ਤੇ ਔਰਤਾਂ ਵਿਚੋਂ ਕਈਆਂ ਦੇ ਕਪੜੇ ਬਹੁਤ ਪੁਰਾਣੇ ਹੋ ਗਏ ਸਨ, ਅਤੇ ਉਨ੍ਹਾਂ ਦਾ ਵਾਲ ੨ ਨਜ਼ਰ ਆ ਰਿਹਾ ਸੀ, ਪਰ ਕਿਸੇ ੨ ਦੇ ਕਪੜੇ ਕੁਝ ਚੰਗੇ ਤੇ ਭੜਕੀਲੇ ਮਲੂਮ ਹੁੰਦੇ ਸਨ, ਪੁਸ਼ਾਕ ਦੀ ਭੜਕ ਕਰਕੇ ਕਿਸੇ ਨੂੰ ਜੇਕਰ ਉਨ੍ਹਾਂ ਦੇ ਚਾਲ ਚਲਣ ਦੇ ਬਾਰੇ ਵਿਚ ਕੁਝ ਸ਼ੱਕ ਹੁੰਦਾ ਤਾਂ ਓਹ ਉਨ੍ਹਾਂ ਦੀ ਗੱਲ ਬਾਤ ਤੋਂ ਦੂਰ ਹੋ ਜਾਂਦਾ ਸੀ ॥

ਪੁਰਖਾਂ ਨਾਲੋਂ ਇਸਤ੍ਰੀਆਂ ਦੀ ਹਾਲਤ ਹੋਰ ਭੀ ਡਰੌਣੀ ਸੀ, ਹਾਸੀ-ਠੱਠਾ, ਸੌਂਹ-ਸੁਗੰਧ ਤੇ ਗਾਲੀ-ਗਲੋਚ ਵਿਚ ਓਹ ਮਰਦਾਂ ਦੇ ਕੰਨ ਕਤਰ ਦੀਆਂ ਸਨ, ਨਵੀਆਂ ਤੇ ਜੁਆਨ ਕੁੜੀਆਂ ਪੈਸਾ ਝੱਪਨ ਦੇ ਇਰਾਦੇ ਨਾਲ ਅਨੇਕ ਤਰਾਂ ਦੇ ਬੁਰੇ ਤੇ ਘ੍ਰਿਣਤ ਹਾਵ ਭਾਵ ਤੇ ਕਟਾਛ ਵਿਖਾਕੇ ਉਥੋਂ ਦੇ ਮਰਦਾਂ ਦਾ ਮਨ ਮੋਹਨ ਦੀ ਚੇਸਟਾ ਕਰ ਰਹੀਆਂ ਸਨ ॥

ਕਮਰੇ ਵਿਚ ਏਨਾਂ ਧੂੰਆਂ ਭਰਿਆ ਹੋਇਆ ਸੀ, ਕਿ ਉਸਦੇ ਅੰਦਰ ਗਿਆਂ ਪਹਿਲੇ ਤਾਂ ਪੇਜ਼ ਨੂੰ ਕੁਝ ਦਿੱਸਿਆ ਹੀ ਨਾਂ ਤੋਪ ਦਾ ਧੂੰਆਂ ਦੂਰ ਹੋ ਜਾਨ ਮਗਰੋਂ ਜਿਵੇਂ ਸਮੁੰਦਰ ਤੇ ਜੰਗੀ ਜਹਾਜ਼ ਸਾਫ ਵਿਖਾਈ ਦੇਂਦਾ ਹੈ, ਓਵੇਂ ਹੀ ਕੁਝ ਚਿਰ ਮਗਰੋਂ ਪੇਜ਼ ਨੂੰ ਭੀ ਸਭ ਚੀਜ਼ਾਂ ਸਾਫ ੨ ਦਿਖਾਈ ਪੈਨ ਲਗੀਆਂ, ਤੋਪ ਦਾ ਧੂੰਆਂ ਤਾਂ ਕੁਝ ਹੀ ਚਿਰ ਮਗਰੋਂ ਦੂਰ ਹੋ ਜਾਂਦਾ ਹੈ, ਪਰ ਕਮਰੇ ਦਾ ਧੂੰਆਂ ਕਦੇ ਭੀ ਨਹੀਂ ਹਟਦਾ ਸੀ, ਕੁਝ ਚਿਰ ਮਗਰੋਂ ਪੇਜ਼ ਦੀਆਂ ਅੱਖਾਂ ਧੂੰਏਂ ਨੂੰ ਸਹਾਰ ਗਈਆਂ ਉਸਦੀ ਨਜ਼ਰ ਵਿਚ ਤੇਜ਼ੀ ਆ ਗਈ, ਅਤੇ ਹੌਲੀ ੨ ਉਸਨੂੰ ਸਭ ਕੁਝ ਵਿਖਾਈ ਪੈਨ ਲੱਗਾ, ਉਥੋਂ ਦਾ ਨਜ਼ਾਰਾ ਵੇਖਦਿਆਂ ਹੀ ਉਸਨੇ ਨਫ਼ਰਤ ਨਾਲ ਮੂੰਹ ਮੋੜ ਲਿਆ, ਇੱਛਾ ਹੋਈ ਕਿ ਭੱਜ ਜਾਵਾਂ, ਪਰ ਨਾਲ ਹੀ ਡੈਲੋਜ਼ ਬਿੜੋ ਦਾ ਪਿਸਤੌਲ ਯਾਦ ਆ ਗਿਆ, ਉਸਨੇ

ਸੋਚਿਆ ਕਿ ਜੇ ਮੈਂ ਭੱਜਨ ਦੀ ਕੋਸ਼ਸ਼ ਕਰਦਾ ਹਾਂ, ਤਾਂ ਉਸਦੇ ਮਨ ਵਿਚ ਸੰਦੇਹ ਪੈਦਾ ਹੋਵੇਗਾ, ਅਤੇ ਨਹੀਂ ਤਾਂ ਜੋ ਕੁਛ ਸੰਸਾ ਹੋਯਾ ਹੋਵੇਗਾ, ਉਹ ਹੋਰ ਭੀ ਪੱਕਾ ਹੋ ਜਾਇਗਾ, ਇਹ ਸਭ ਸੋਚ ਵਿਚਾਰਕੇ ਉਸਨੇ ਭੱਜਨ ਦਾ ਇਰਾਦਾ ਛੱਡ ਦਿੱਤਾ, ਅਤੇ ਵਿਤ ਅਨੁਸਾਰ ਗੰਭੀਰ ਭਾਵ ਧਾਰ ਲਿਆ ॥

ਗੈਲੋਜ਼ ਬਿੜੋ ਦੇ ਔਂਦਿਆਂ ਹੀ ਲੋਕਾਂ ਨੇ ਸਲਾਮ ਬੰਦਗੀ ਦੀ ਝੜੀ ਲਾ ਦਿੱਤੀ, ਇੱਕ ਦੋ ਆਦਮੀ ਉਸਨੂੰ ਇਕ ਪਾਸੇ ਲਿਜਾਕੇ ਉਸਦੇ ਸਾਥੀ ਦੇ ਬਾਰੇ ਵਿਚ ਪੁੱਛ ਗਿੱਛ ਕਰਨ ਲੱਗੇ, ਉਨ੍ਹਾਂ ਨੂੰ ਪ੍ਰਸੰਨ ਕਰਕੇ ਉਸਨੇ ਪੇਜ਼ ਨੂੰ ਆਪਣੇ ਨਾਲ ਔਨ ਦਾ ਇਸ਼ਾਰਾ ਕੀਤਾ, ਅਤੇ ਸਿੱਧੀ ਜੰਗਲੇ ਦੇ ਕੋਲ ਚਲੀ ਗਈ, ਕੈਰੋਟੀ ਪੋਲ ਨੇ ਝੱਟ ਦਰਵਾਜ਼ਾ ਖੋਲ੍ਹ ਦਿੱਤਾ, ਉਸਨੂੰ ਮਿਲਕੇ ਗੈਲੋਜ਼ ਬਿੜੋ ਪੇਜ਼ ਨੂੰ ਨਾਲ ਲਈ ਬੈਠਕਖਾਨੇ ਵਿਚ ਚਲੀ ਗਈ ॥

ਅੰਦਰ ਜਾਕੇ ਪੇਜ਼ ਨੇ ਵੇਖਿਆ, ਓਹ ਕਮਰਾ ਬਹੁਤ ਛੋਟਾ ਹੈ, ਵੱਧ ਤੋਂ ਵੱਧ ਉਸ ਵਿਚ ਛੇ ਆਦਮੀ ਬੈਠ ਸਕਦੇ ਹਨ, ਰੌਸ਼ਨੀ ਬਹੁਤ ਮੱਧਮ ਹੈ, ਮਿਟੀ ਤੇ ਧੂੰਏਂ ਨਾਲ ਕੰਧਾਂ ਕਾਲੀਆਂ ਹੋ ਗਈਆਂ ਹਨ, ਕਮਰੇ ਦੇ ਫਰਸ਼ ਤੇ ਮਿੱਟੀ ਜੰਮੀ ਹੋਈ ਹੈ, ਅਸ-ਬਾਬ ਭੀ ਬਹੁਤ ਘੱਟ ਹੈ, ਜੇਹੜਾ ਹੈ, ਓਹ ਭੀ ਪੁਰਾਣਾ ਸੁਰਾਣਾ ਤੇ ਟੁੱਟਾ ਫੁੱਟਾ, ਸਾਹਮਣੇ ਦੀ ਕੰਧ ਵਿਚ ਇਕ ਛੋਟਾ ਜੇਹਾ ਦਰ-ਵਾਜ਼ਾ ਬਨਿਆ ਹੋਯਾ ਹੈ ॥

ਉਨ੍ਹਾਂ ਦੇ ਅੰਦਰ ਜਾਨ ਮਗਰੋਂ ਹੀ ਬਿਗ ਬੇਗਰਮੈਨ ਆਯਾ ਅਤੇ ਦਰਵਾਜ਼ਾ ਬੰਦ ਕਰਕੇ ਗੈਲੋਜ਼ ਬਿੜੋ ਨੂੰ ਪੁੱਛਨ ਲੱਗਾ ਸੁੰਦਰੀ ! ਏਹ ਭਲਾ ਆਦਮੀ ਕੌਣ ਹੈ ॥

ਗੈਲੋਜ਼-ਬਿੜੋ—'ਓਹੀ, ਪਾਕਟਬੁੱਕ ਵਾਲੀ ਅਸਾਮੀ !'

ਖਿਗ-ਬੇਗਰਮੈਨ—'ਕੀ ਓਹ ਮਾਮਲਾ ਅਜੇ ਨਹੀਂ ਨਿਪ-ਟਿਆ ?'

ਗੈਲੋਜ਼-ਬਿੜੋ—ਨਿਪਟ ਤਾਂ ਗਿਆ ਹੈ, ਪਰ ਏਹ ਆਦਮੀ ਮੇਰੇ ਸ੍ਵਾਮੀ ਨਾਲ ਮੁਲਾਕਾਤ ਕਰਨੀ ਚਾਹੁੰਦਾ ਹੈ, ਪਰ ਸੱਚੀ ਗੱਲ

ਤਾਂ ਏਹ ਹੈ ਕਿ ਮੈਨੂੰ ਇਸਤੇ ਕੁਝ ਸ਼ੱਕ ਹੁੰਦਾ ਹੈ, ਦਾਲ ਵਿਚ ਕੁਝ ਕਾਲਾ ੨ ਮਲੂਮ ਹੁੰਦਾ ਹੈ, ਦੋ ਚਾਰ ਸਵਾਲ ਕਰਕੇ ਦੇਖ ਲੈਣਾ ਚਾਹੀਦਾ ਹੈ ॥

ਬਿਗ-ਬੇਗਰਮੈਨ—'ਹੱਛਾ!'

ਏਨਾ ਕਹਿਕੇ ਉਸਨੇ ਬੱਤੀ ਚੁੱਕ ਲਈ ਤੇ ਪੇਜ਼ ਦੇ ਮੂੰਹ ਕੋਲ ਜਾਕੇ ਕਹਿਣ ਲੱਗਾ—'ਜੇਕਰ ਇਸਦੇ ਦਿਲ ਵਿਚ ਕੁਝ ਬੁਰਾਈ ਹੋਵੇਗੀ ਤਾਂ ਮੂੰਹ ਵੇਖਣ ਤੋਂ ਹੀ ਮੈਨੂੰ ਮਲੂਮ ਹੋਜਾਏਗਾ, ਅਤੇ ਜੇਕਰ ਏਹ ਵਿਸਾਹ ਘਾਤ ਕਰਨਾ ਚਾਹੁੰਦਾ ਹੋਵੇਗਾ, ਤਾਂ ਮੈਂ ਹੁਣੇ ਹੀ ਇਸਨੂੰ ਨਰਕਾਂ ਵੱਲ ਤੋਰ ਦੇਵਾਂਗਾ ॥'

ਏਹ ਗੱਲ ਸੁਣਦਿਆਂ ਹੀ ਪੇਜ਼ ਦੇ ਪ੍ਰਾਣ ਸੁੱਕ ਗਏ, ਪਰ 'ਮਦਦ ਕੋਲ ਹੀ ਹੈ' ਏਹ ਖ਼ਿਆਲ ਕਰਕੇ ਉਸਨੇ ਹਿੰਮਤ ਕੀਤੀ ਓਹ ਬਰਾਬਰ ਬਿਗ-ਬੇਗਰਮੈਨ ਦੀਆਂ ਅੱਖਾਂ ਵਿੱਚ ਅੱਖਾਂ ਮਿਲਾਈ ਖੜੋਤਾ ਰਿਹਾ ਅਤੇ ਜ਼ਰਾ ਭੀ ਨਾ ਘਬਰਾਯਾ, ਬੇਗਰਮੈਨ ਦੀ ਇਸ ਪ੍ਰੀਖ੍ਯਾ ਵਿਚ ਪੂਰਾ ਉਤਰਨ ਤੋਂ ਓਹ ਆਪ ਭੀ ਬੜਾ ਹੈਰਾਨ ਸੀ ॥

ਅੰਤ ਵਿਚ ਮੇਜ਼ ਤੇ ਬੱਤੀ ਰੱਖਕੇ ਬੇਗਰਮੈਨ ਨੇ ਕਿਹਾ— 'ਨਹੀਂ, ਇਸਦੇ ਮਨ ਵਿਚ ਤਾਂ ਕੋਈ ਬੁਰਾਈ ਮਲੂਮ ਨਹੀਂ ਹੁੰਦੀ, ਹੁਣ ਜ਼ਰਾ ਗੱਲ ਬਾਤ ਕਰਕੇ ਭੀ ਵੇਖਾਂ, ਕਿ ਏਹ ਕੀ ਕਹਿੰਦਾ ਹੈ, ਹੱਛਾ ਪਹਿਲੇ ਇਸਨੂੰ ਥੋੜੀ ਜੇਹੀ ਸ਼ਰਾਬ ਪਿਆਵੇਂਗੀ ?'

ਪੇਜ਼—( ਖੀਸੇ ਵਿਚ ਹੱਥ ਪਾਕੇ ) 'ਹਾਂ, ਹਾਂ, ਖ਼ੁਸ਼ੀ ਨਾਲ, ਲਿਆਓ ਦਿਓ ।'

ਬਿਗ-ਬੇਗਰਮੈਨ—(ਫ਼ੈਲੋਜ਼ ਬਿੜੋ ਨਾਲ ) 'ਪੋਰਟਵਾਈਨ, ਕਿਉਂ ?'

ਏਨਾ ਕਹਿਕੇ ਓਹ ਸ਼ਰਾਬ ਦਾ ਜਾਮ ਚੁੱਕ ਲਿਆਯਾ, ਅਤੇ ਮੇਜ਼ ਉੱਤੇ ਗਿਲਾਸਾਂ ਨੂੰ ਰੱਖਕੇ ਇਕ ਕੁਰਸੀ ਤੇ ਬੈਠ ਗਿਆ, ਫਿਰ ਉਸਨੇ ਪੇਜ਼ ਨੂੰ ਭੀ ਬੈਠਨ ਦਾ ਇਸ਼ਾਰਾ ਕੀਤਾ ॥

ਬਿਗ-ਬੇਗਰਮੈਨ-( ਗਿਲਾਸਾਂ ਨੂੰ ਭਰਕੇ 'ਪਹਿਲੇ ਸ਼ਰਾਬ

ਪੀ ਲੌ, ਫਿਰ ਆਪਣੇ ਇਥੇ ਔਨ ਦਾ ਕਾਰਣ ਕਹੋ ॥'

ਪੇਜ਼-( ਸ਼ਰਾਬ ਪੀਕੇ ਤੇ ਗਿਲਾਸ ਰਖਕੇ ) 'ਵਾਹ! ਸ਼ਰਾਬ ਤਾਂ ਬੜੀ ਮਜ਼ੇਦਾਰ ਹੈ, ਹੱਛਾ! ਹੁਣ ਕੰਮ ਦੀ ਗਲ ਸੁਣੋ, ਪਰ ਪਹਿਲੇ ਏਹ ਤਾਂ ਦੱਸ ਲੌ, ਕਿ ਜੇਕਰ ਮੈਂ ਸਭ ਗੱਲਾਂ ਤੁਹਾਨੂੰ ਖੋਲ੍ਹਕੇ ਦੱਸ ਦਿਆਂ ਤੇ ਕਿਤੇ ਤੁਸੀ ਉਸ ਗੱਲ ਤੇ ਰਾਜ਼ੀ ਨਾ ਹੋਵੋ ਤਾਂ ਪਿਛੋਂ ਭਾਂਡਾ ਤਾਂ ਨਾ ਭੰਨ ਦਿਓਗੇ ?' ॥

ਬਿਗ-ਬੇਗਰਮੈਨ-'ਜੁਨਾਬ! ਇਥੇ ਅਜੇਹੀ ਗੱਲ ਪੁੱਛਨਾ ਹੀ ਫਜ਼ੂਲ ਹੈ, ਜਾਨਦੇ ਹੋ, ਸਾਡੇ ਵਿਚ ਵਿਸ੍ਵਾਸਘਾਤ ਦਾ ਕੀ ਇਨਾਮ ਹੈ ? ਵਿਸਾਹਘਾਤੀ ਨੂੰ ਅਸੀ ਮਾਰਕੇ ਟੇਮਸ ਨਦੀ ਵਿਚ ਸੁੱਟ ਦੇਂਦੇ ਹਾਂ ॥

ਪੇਜ਼-ਮੈਂ ਆਪ ਦੀ ਗੱਲ ਤੇ ਭਰੋਸਾ ਕਰਦਾ ਹਾਂ, ਅਸਲ ਗੱਲ ਏਹ ਹੈ, ਕਿ ਮੈਂ ਇਕ ਕੋਠੀ ਦਾ ਬਾਹਰ ਫਿਰਨ ਵਾਲਾ ਗੁਮਾਸ਼ਤਾ ਹਾਂ ॥

ਬਿਗ-ਬੇਗਰਮੈਨ-'ਉਡ-ਸਟ੍ਰੀਟ ਵਾਲੇ ਹਡਸਨ ਤੇ ਮਾਰਲੀ ਦੀ ਕੋਠੀ ਦੇ ਗੁਮਾਸ਼ਤੇ ਹੋ ਨ ? ਤੁਹਾਡਾ ਨਾਮ ਪੇਜ਼ ਹੈ ਨਾ ? ਹਾਂ, ਕਹੀ ਜਾਓ' ॥

ਪੇਜ਼ ( ਹੈਰਾਨੀ ਨਾਲ ) ਤੁਹਾਨੂੰ ਏਹ ਗੱਲਾਂ ਕਿਵੇਂ ਮਲੂਮ ਹੋਈਆਂ ? ॥

ਬਿਗ-ਬੇਗਰਮੈਨ-ਤੁਹਾਡੀ ਪਾਕਟਬੁਕ ਤੋਂ, ਤੁਸੀ ਕੀ ਸਮਝਦੇ ਹੋ ? ਕਿ ਪਾਕਟਬੁਕ ਉਥੱਲ ਪੁਥੱਲ ਤੇ ਵੇਖਣ ਤੋਂ ਬਿਨਾਂ ਹੀ ਮੋੜ ਦਿੱਤੀ ਹੈ ?

ਪੇਜ਼-ਅਸਲ ਗੱਲ ਏਹ ਹੈ ਕਿ ਇਸਤਰਾਂ ਚੋਰੀ ਹੋ ਜਾਨ ਕਰਕੇ ਮੇਰੇ ਮਾਲਕਾਂ ਨੂੰ ਮੇਰੇ ਤੇ ਬੜਾ ਭਾਰੀ ਸ਼ੱਕ ਹੋ ਗਿਆ ਹੈ, ਅਤੇ ਅਜੇਹਾ ਹੋਣਾ ਸੁਭਾਉਕ ਗੱਲ ਹੈ, ਇਸ ਕਰਕੇ ਉਨ੍ਹਾਂ ਨੇ ਮੇਰਾ ਹਿਸਾਬ ਦੇਖਨਾ ਚਾਹਿਆ, ਪਰ ਮੇਰੇ ਕੋਲ ਹਿਸਾਬ ਤਿਆਰ ਨਹੀਂ ਸੀ...... ॥

ਬਿਗ-ਬੇਗਰਮੈਨ--ਤੁਸਾਂ ਲੋਕਾਂ ਵਿਚੋਂ ਕਿੰਨੇ ਹੀ




ਅਜੇਹੇ ਹਨ ॥

ਪੇਜ਼-ਤੁਹਾਡਾ ਕਹਿਣਾ ਠੀਕ ਹੈ, ਅਸੀ ਲੋਕ ਮੌਜੀ ਬੰਦੇ ਹਾਂ, ਅਤੇ ਜਦ ਅਸੀ ਲੋਕ ਕੱਠੇ ਹੁੰਦੇ ਹਾਂ, [illegible]

ਗੈਲੋਜ਼-ਬਿੜੋ-'ਸ੍ਰੀ ਮਾਨ ! ਭੂਮਕਾ ਨਾ ਬੰਨ੍ਹੋ, ਸਰਸਰੀ ਤੌਰ ਤੇ ਸਭ ਗੱਲਾਂ ਕਹਿ ਦਿਓ ॥

ਪੇਜ਼-ਬਹੁਤ ਹੱਛਾ, ਮੈਂ ਦੂਜੀ ਗੱਲ ਛੇੜ ਦਿੱਤੀ ਸੀ, ਉਸ ਲਈ ਮਾਫੀ ਮੰਗਦਾ ਹਾਂ, ਗੱਲ ਏਹ ਹੈ, ਕਿ ਇਸ ਵੇਲੇ ਮੈਂ ਬੜੀ ਕਠਨਾਈ ਵਿਚ ਹਾਂ, ਮੇਹੇ ਹਿਸਾਬ ਵਿਚ ਬੜਾ ਗੋਲਮਾਲ ਹੈ ਜੇਕਰ ਪਰਸੋਂ ਤਕ ਮੈਂ ਦੋ ਸੌ ਪੌਂਡ ਦਾ ਬੰਦੋਬਸਤ ਨ ਕਰ ਸੱਕਿਆ, ਤਾਂ ਮੇਰੇ ਉਤੇ ਅਮਾਨਤ ਖਿਆਨਤ ਦਾ ਮੁਕੱਦਮਾ ਦਾਇਰ ਕਰ ਦਿੱਤਾ ਜਾਵੇਗਾ ਤੇ ਮੈਂ ਸਜ਼ਾ ਪਾ ਜਾਵਾਂਗਾ ॥

ਬਿਗ-ਬੇਗਰਮੈਨ-'ਤੁਸੀ ਚਾਹੁੰਦੇ ਹੋ, ਕਿ ਮਾਲਕ ਦੀ ਕੁਝ ਰਕਮ ਉਡਾਕੇ ਫਿਰ ਉਨ੍ਹਾਂ ਨੂੰ ਹੀ ਦੇ ਦਿਆਂ, 'ਮੀਏਂ ਦੀ ਜੁੱਤੀ ਤੇ ਮੀਏਂ ਦਾ ਸਿਰ' ਵਾਲੀ ਕਹਾਵਤ ਦੀ ਗੱਲ ਕੀਤਾ ਚਾਹੁੰਦੇ ਹੋ, ( ਅੱਖਾਂ ਮਟਕਾਕੇ ) ਕਿਉਂ ਕੇਹਾ ਸਮਝ ਗਿਆ ! ਏਹੋ ਗੱਲ ਹੈ ਨਾਂ ? ॥

ਪੇਜ਼-ਬਹੁਤ ਠੀਕ ਆਖਦੇ ਹੋ, ਜੇਕਰ ਮੈਨੂੰ ਦੇਸ ਨਿਕਾਲਾ ਹੀ ਮਿਲਣਾ ਹੈ, ਤਾਂ ਫਿਰ ਜੇਹਾ ਚੋਰਾਂ ਲਈ, ਤੇਹਾ ਰੋਕੜ ਹੜੱਪ ਕਰ ਜਾਨ ਵਾਲੇ ਲਈ, ਫੇਰ ਮਾਲ ਮਤਾ ਲੈਕੇਈ ਕਿਉਂ ਨਾ ਚੱਲਾਂ ॥

ਬਿਗ-ਬੇਗਰਮੈਨ-ਹਾਂ ਮਰਦਾਂ ਦਾ ਏਹੋ ਕੰਮ ਹੈ, ॥

ਫਿਰ ਉਸਨੇ ਗੈਲੋਜ਼ ਬਿੜੋ ਵਲ ਵੇਖਕੇ ਕਿਹਾ-ਸਭ ਹਾਲ ਮਲੂਮ ਹੋ ਗਿਆ ਹੈ ਏਹ ਭਲਾ ਆਦਮੀ ਆਪਨੇ ਮਾਲਕ ਦਾ ਮਾਲ ਚੁਰੌਣਾ ਚਾਹੁੰਦਾ ਹੈ, ਇਸ ਤੋਂ ਜ਼ਾਹਰ ਹੁੰਦਾ ਹੈ, ਕਿ ਇਸਨੂੰ ਅਪਣੇ ਮਾਲਕ ਦੀ ਰੋਕੜ ਦਾ ਪੂਰਾ ਪੂਰਾ ਹਾਲ ਮਲੂਮ ਹੈ, 'ਰੋਕੜ ਕਿਥੇ ਰਹਿੰਦੀ ਹੈ ਅਤੇ ਉਸ ਵਿਚ ਇਸ ਵੇਲੇ ਕਿੰਨੀ ਰਕਮ ਮੌਜੂਦ ਹੈ, ਏਹ ਸਭ ਜਾਨਣਾ......' ॥

ਪੇਜ਼-ਮੈਂ ਹੱਛੀ ਤਰਾਂ ਜਾਨਦਾ ਹਾਂ ਕਿ ਸੱਤ ਅੱਠ ਸੌ

ਪਾਊਂਡ ਤੋਂ ਘਟ ਕਦੇ ਨਹੀਂ ਰਹਿੰਦਾ, ਮੈਂ ਅਜੇਹਾ ਮੂਰਖ ਨਹੀਂ ਹਾਂ, ਕਿ ਜਾਣੇ ਬੁੱਝੇ ਤੋਂ ਬਿਨਾਂ ਹੀ ਆਪਣੀ ਜਾਨ ਜੋਖੋਂ ਵਿਚ ਪਾ ਦਿਆਂ ॥

ਗੈਲੋਜ਼ ਬਿੜੋ-ਬਸ, ਮੇਰਾ ਸਭ ਭਰਮ ਦੂਰ ਹੋ ਗਿਆ, ਹੁਣ ਇਸਨੂੰ ਮੈਗਸਮੈਨ ਦੇ ਕੋਲ ਲੈ ਜਾਂਦੀ ਹਾਂ ॥

ਏਨਾ ਕਹਿਕੇ ਉਹ ਉੱਠ ਖੜੋਤੀ ਤੇ ਦਰਵਾਜ਼ਾ ਖੋਲ੍ਹਕੇ ( ਜਿਸਦਾ ਜ਼ਿਕਰ ਅਸੀ ਉੱਪਰ ਕਰ ਆਏ ਹਾਂ ) ਪੇਜ਼ ਨੂੰ ਬੋਲੀ– 'ਆਓ' ਮੇਰੇ ਨਾਲ ਚਲੋ ॥'

ਬਿਗ-ਬੇਗਰਮੈਨ–ਬੱਤੀ ਲੈ ਲੌ, ਗ੍ਰਾਹਕਾਂ ਦੀ ਬਹੁਤ ਭੀੜ ਹੈ ਦੁਕਾਨ ਛੱਡਕੇ ਮੈਂ ਨਹੀਂ ਜਾ ਸਕਦਾ ?

ਬੱਤੀ ਲੈਕੇ ਗੈਲੋਜ਼ ਬਿੜੋ ਪੌੜੀਆਂ ਤੇ ਚੜ੍ਹਨ ਲੱਗੀ, ਪੌੜੀ ਖੜੀ ਤੇ ਤੰਗ ਸੀ, ਜਾਂਦਾ ਜਾਂਦਾ ਪੇਜ਼ ਸੋਚਨ ਲੱਗਾ– 'ਹੋਟਲ ਦਾ ਮਾਲਕ ਕਿਸ ਤਰਾਂ ਇਸ ਪੌੜੀ ਤੋਂ ਆਉਂਦਾ ਜਾਂਦਾ ਹੋਵੇਗਾ ? ਉਹ ਤਾਂ ਬੜਾ ਮੋਟਾ ਤਾਜ਼ਾ ਹੈ ਅਤੇ ਪੌੜੀ ਏਨੀ ਤੰਗ ਹੈ ! ਕਦੇ ਕਦਾਈਂ ਤਾਂ ਉਸਨੂੰ ਉੱਤੇ ਜਾਣਾ ਹੀ ਪੈਂਦਾ ਹੋਵੇਗਾ !

ਇਕ ਛੱਤ ਤੇ ਪਹੁੰਚਦਿਆਂ ਹੀ ਸਾਹਮਣੇ ਦੋ ਦਰਵਾਜ਼ੇ ਨਜ਼ਰ ਪੈਂਦੇ ਸਨ, ਦੋਹਾਂ ਤੋਂ ਦੋ ਪਾਸੇ ਜਾਨ ਦਾ ਰਾਹ ਸੀ; ਉਨ੍ਹਾਂ ਨੂੰ ਖੋਲ੍ਹਕੇ ਗੈਲੋਜ਼ ਬਿੜੋ ਦੂਸਰੀ ਛੱਤ ਦੀ ਪੌੜੀ ਚੜ੍ਹਨ ਲੱਗੀ, ਉਹ ਪੌੜੀ ਭੀ ਪਹਿਲੇ ਵਰਗੀ ਖੜੀ ਤੇ ਤੰਗ ਸੀ । ਉਤੇ ਪਹੁੰਚਕੇ ਉਹ ਇਕ ਕਮਰੇ ਵਿਚ ਵੜੀ, ਉਸ ਵਿਚ ਕੇਵਲ ਇਕੋ ਦਰਵਾਜ਼ਾ ਸੀ, ਏਹ ਵੇਖਕੇ ਪੇਜ਼ ਨੇ ਸੋਚਿਆ ਕਿ ਹੁਣ ਠਿਕਾਨੇ ਤੇ ਪਹੁੰਚ ਗਏ ਹਾਂ, ਨਾਲ ਹੀ ਉਸਨੇ ਮੈਗਸਮੈਨ ਨੂੰ ਵੇਖਨ ਲਈ ਚੌਂਹ ਪਾਸੀਂ ਨਜ਼ਰ ਦੌੜਾਈ, ਪਰ ਮੈਗਸਮੈਨ ਕਿਤੇ ਨਜ਼ਰ ਨ ਪਿਆ ॥

ਇਕ ਨੁੱਕਰ ਵਿਚ ਘਾਹ ਦਾ ਢੇਰ ਲੱਗਾ ਸੀ । ਪੇਜ਼ ਦੇ ਹੱਥ ਵਿਚ ਬੱਤੀ ਦੇਕੇ ਗੈਲੋਜ਼ ਬਿੜੋ ਘਾਹ ਹਟਾਨ ਲੱਗੀ । ਘਾਹ ਹਟ ਜਾਨ ਮਗਰੋਂ ਇਕ ਲੁਕਵੇਂ ਛੱਤਿਖਾਨੇ ਦਾ ਦਰਵਾਜ਼ਾ ਨਜ਼ਰ ਪਿਆ, ਉਸਨੂੰ ਖੋਲ੍ਹਕੇ ਉਹ ਪੇਜ਼ ਨੂੰ ਆਪਣੇ ਮਗਰ ੨ ਔਨ ਦਾ

ਇਸ਼ਾਰਾ ਕਰਕੇ ਹੇਠਾਂ ਉਤਰਨ ਲੱਗੀ ॥

ਪੇਜ਼ ਉਸਦੇ ਮਗਰੇ ਮਗਰ ਤੁਰਿਆ ਗਿਆ, ਜਾਂਦੇ ੨ ਉਸਦੇ ਮਨ ਵਿਚ ਖਜਾਲ ਆਇਆ ਕਿ— 'ਜੇਕਰ ਮੈਗਸਮੈਨ ਨੂੰ ਕਿਤੇ ਮੇਰੇ ਤੇ ਸੰਦੇਹ ਹੋਗਿਆ ਤੇ ਉਹ ਮੇਰਾ ਬੁਰਾ ਕਰਨ ਨੂੰ ਤਿਆਰ ਹੋਜਾਏਗਾ, ਤਾਂ ਅਜੇਹੀ ਹਾਲਤ ਵਿਚ ਕਿਸ ਤਰਾਂ ਬੋ-ਸਟ੍ਰੀਟ ਦੀ ਪੁਲਸ ਨੂੰ ਆਪਣੀ ਮਦਦ ਲਈ ਸੱਦਾਂਗਾ ? ਅਤੇ ਉਹ ਕਿਸ ਤਰਾਂ ਸਮਝੇਗੀ ਕਿ ਮੈਂ ਕਿਥੇ ਹਾਂ ?'

ਏਹ ਖਿਆਲ ਉਠਦਿਆਂ ਹੀ ਪੇਜ਼ ਸਿਰ ਤੋਂ ਪੈਰਾਂ ਤਕ ਕੰਬ ਉਠਿਆ, ਪਰ ਹੁਣ ਚਿੰਤਾ ਕੀਤਿਆਂ ਕੀ ਹੁੰਦਾ ਹੈ ? ਏਹ ਸੋਚਕੇ ਉਹ ਹੌਸਲੇ ਨਾਲ ਉਸ ਔਰਤ ਦੇ ਮਗਰੇ ਮਗਰ ਭੋਹਿਖਾਨੇ ਵਿਚ ਉਤਰ ਗਿਆ ॥

ਹੇਠਾਂ ਪਹੁੰਚਕੇ ਗੈਲੋਜ਼ਬਿੜ੍ਹੋ ਨੇ ਇਕ ਦਰਵਾਜ਼ਾ ਖੋਲ੍ਹਿਆ, ਦਰਵਾਜ਼ਾ ਖੁੱਲ੍ਹਦਿਆਂ ਹੀ ਸਾਹਮਣੇ ਮੈਗਸਮੈਨ ਬੈਠਾ ਨਜ਼ਰ ਪਿਆ ॥

ਮੈਗਸਮੈਨ ਇਕ ਛੋਟੇ ਜੇਹੇ ਕਮਰੇ ਵਿਚ ਕੁਰਸੀ ਤੇ ਬੈਠਾ ਚੁਰਟ ਪੀ ਰਿਹਾ ਸੀ, ਹੋਰਨਾਂ ਕਮਰਿਆਂ ਦੇ ਮੁਕਾਬਲੇ ਵਿਚ ਉਹ ਕਮਰਾ ਕੁਝ ਚੰਗਾ ਮਲੂਮ ਹੁੰਦਾ ਸੀ । ਇਕ ਪਾਸੇ ਸਾਫ ਸੁਥਰੀ ਮੰਜੀ ਵਿਛੀ ਪਈ ਸੀ, ਕੰਧ ਨਾਲ ਫੁੱਲਦਾਰ ਕਾਗਤ ਲੱਗੇ ਹੋਏ ਸਨ, ਇਕ ਪਾਸੇ ਦੀ ਕੰਧ ਵਿਚ ਇਕ ਛੋਟੀ ਜੇਹੀ ਖਿੜਕੀ ਬਨੀ ਹੋਈ ਸੀ, ਉਸ ਉਤੇ ਮੋਟੇ ਕਪੜੇ ਦਾ ਪੜਦਾ ਲਟਕ ਰਿਹਾ ਸੀ, ਕਮਰੇ ਦੀ ਜਮੀਨ ਇਕ ਮੈਲੇ ਕੁਚੈਲੇ ਕਲੀਚੇ ਨਾਲ ਢੱਕੀ ਹੋਈ ਸੀ ॥

ਮੈਗਸਮੈਨ ਦੀ ਉਮਰ ਲਗ ਪਗ ਚਾਲੀ ਵਰ੍ਹੇ ਦੀ ਸੀ, ਉਹ ਇਕ ਲੰਮਾ ਮਜ਼ਬੂਤ ਤੇ ਹੱਟਾ ਕੱਟਾ ਜਵਾਨ ਮਲੂਮ ਹੁੰਦਾ ਸੀ, ਉਸਦੀ ਛਾਤੀ ਚੌੜੀ ਤੇ ਚੇਹਰਾ ਡਰੌਨਾ ਸੀ, ਸਿਰ ਦੇ ਵਾਲ ਕੋਲੇ ਵਰਗੇ ਕਾਲੇ, ਮੋਟੇ ਤੇ ਰੁੱਖੇ ਸਨ । ਭਵਾਂ ਬਹੁਤੀਆਂ ਤੇ ਲੰਮੀਆਂ ਸਨ । ਭੌਹਾਂ ਦੇ ਲੰਮੇ ੨ ਵਾਲ ਛੋਟੀਆਂ ੨ ਸੱਪ ਜੇਹੀਆਂ

ਅੱਖਾਂ ਉਤੇ ਬੁਰੀ ਤਰਾਂ ਲਮਕ ਰਹੇ ਸਨ, ਮੋਟੀਆਂ ੨ ਮੁੱਛਾਂ ਨਾਲ ਚੇਹਰਾ ਭਰ ਗਿਆ ਸੀ ਅਤੇ ਕਪੜੇ ਏਨੇ ਮੈਲੇ ਹੋ ਗਏ ਸਨ ਕਿ ਕੋਲ ਜਾਂਦਿਆਂ ਹੀ ਨਫ਼ਰਤ ਆਉਂਦੀ ਸੀ॥

ਪੇਜ਼ ਨੂੰ ਵੇਖਦਿਆਂ ਹੀ ਮੈਗਸਮੈਨ ਨੇ ਕਿਹਾ– 'ਆਹਾ! ਤੁਸੀ ਹੋ! ਤੁਹਾਡੀ ਵਾਕਬੀ ਕਰਨ ਦੀ ਕੋਈ ਲੋੜ ਨਹੀਂ ਹੈ, ਕੱਲ ਰਾਤ ਨੂੰ ਉਸ ਗਲੀ ਵਿਚ ਮੈਂ ਤੁਹਾਡਾ ਮੂੰਹ ਚੰਗੀ ਤਰਾਂ ਵੇਖ ਲਿਆ ਸੀ। ਹੱਛਾ, ਬੈਠ ਜਾਓ ਅਤੇ ਆਪਣੇ ਔਣ ਦਾ ਸਬਬ ਕਹਿ ਸੁਣਾਓ।' ਇਸਦੇ ਮਗਰੋਂ ਗੈਲੋਜ਼ ਬਿੜੋ ਵੱਲ ਮੂੰਹ ਮੋੜਕੇ ਕਿਹਾ– ਪਿਆਰੀ, ਲਿਜੀ! ਸ਼ਰਾਬ ਦੀ ਬੋਤਲ ਕੱਢਕੇ ਮੇਜ਼ ਤੇ ਰਖ ਦੇਹੁ॥

ਲਿਜੀ ਨੇ ਅਲਮਾਰੀ ਵਿਚੋਂ ਬ੍ਰਾਂਡੀ ਦੀ ਬੋਤਲ ਤੇ ਕਿੰਨੇ ਹੀ ਗਿਲਾਸ ਕੱਢਕੇ ਮੇਜ਼ ਉਤੇ ਸਜਾ ਦਿਤੇ ਅਤੇ ਅਪਣੇ ਪ੍ਰੀਤਮ ਦੇ ਕੋਲ ਬੈਠ ਗਈ॥

ਮੈਗਸਮੈਨ–ਪਾਕਟਬੁਕ ਵਾਲਾ ਮਾਮਲਾ ਤਾਂ ਨਿਪਟ ਗਿਆ ਹੈ ਨਾਂ॥

ਲਿਜੀ-ਹਾਂ ਨਿਪਟ ਗਿਆ, ਇਨ੍ਹਾਂ ਗਿੱਨੀਆਂ ਨੂੰ ਸੰਭਾਲ ਲੌ, ਏਹ ਭਲਾ ਆਦਮੀ ਇਕ ਦੂਜੇ ਕੰਮ ਲਈ ਇਥੇ ਆਯਾ ਹੈ, ਬੇਗਰਮੈਨ ਨੇ ਇਸਦੀ ਗੱਲ ਸੁਣਕੇ ਇਸਨੂੰ ਤੁਹਾਡੇ ਕੋਲ ਭੇਜਿਆ ਹੈ॥

ਮੈਗਸਮੈਨ-ਕੀਹ ਕੰਮ ਹੈ, ਮਿਸਟਰ ਪੇਜ਼?

ਪੇਜ਼ ਨੇ ਬਿਗ-ਬੇਗਰਮੈਨ ਨੂੰ ਜੋ ਕੁਝ ਕਿਹਾ ਸੀ, ਉਹੀ ਇੱਥੇ ਭੀ ਕਹਿਣ ਲੱਗਾ ਮੈਗਸਮੈਨ ਸਭ ਕੰਨ ਲਾਕੇ ਸੁਣਦਾ ਰਿਹਾ, ਪੇਜ਼ ਦੇ ਚੁਪ ਕਰ ਜਾਨ ਮਗਰੋਂ ਉਸਨੇ ਲਿੱਜੀ ਤੋਂ ਪੁਛਿਆ 'ਹੱਛਾ ਲਿੱਜੀ! ਇਸ ਬਾਰੇ ਵਿਚ ਤੇਰੀ ਕੀ ਰਾਇ ਹੈ?

ਲਿੱਜੀ ਮੇਰੀ ਸਮਝ ਵਿਚ ਸਭ ਠੀਕ ਹੈ, ਇਸ ਵਿਚ ਸ਼ੱਕ ਦੀ ਕੋਈ ਗੱਲ ਹੀ ਨਹੀਂ ਹੈ, ਜੇ ਸ਼ੱਕ ਹੁੰਦਾ ਤਾਂ ਇਸਨੂੰ ਇੱਥੇ ਲਿਆਉਂਦੀ ਹੀ ਕਿਉਂ? ਇਥੇ ਔਨ ਤੋਂ ਪਹਿਲਾਂ ਮੈਨੂੰ ਕੁਝ

ਸ਼ੱਕ ਜਰੂਰ ਹੋਯਾ ਸੀ, ਮੇਰਾ ਏਹ ਕਾਇਦਾ ਹੈ, ਕਿ ਜਦ ਕਿਸੇ ਨਵਾਕਬ ਨੂੰ ਇਥੇ ਲਿਔਂਦੀ ਹਾਂ, ਤਦ ਰਾਹ ਵਿਚ ਇਕ ਜਗ੍ਹਾਂ ਤੇ ਲੁਕਕੇ ਵੇਖ ਲੈਂਦੀ ਹਾਂ ਕਿ ਪੁਲਸ ਦਾ ਕੋਈ ਆਦਮੀ ਪਿੱਛਾ ਤਾਂ ਨਹੀਂ ਕਰਦਾ, ਇਸਦੇ ਨਾਲ ਭੀ ਅਜੇਹਾ ਹੀ ਕੀਤਾ ਸੀ, ਮੈਂ ਇਕ ਹਨੇਰੀ ਜਗ੍ਹਾਂ ਤੇ ਖੜੋ ਗਈ, ਥੋੜੇ ਹੀ ਚਿਰ ਵਿਚ ਇਕ-ਇਕ ਕਰਕੇ ਤਿੰਨ ਆਦਮੀ ਮੇਰੇ ਕੋਲ ਦੀ ਲੰਘ ਗਏ, ਹਨੇਰੇ ਵਿਚ ਮੈਂ ਉਨ੍ਹਾਂ ਨੂੰ ਪਛਾਨ ਨ ਸੱਕੀ, ਪਰ ਤਿੰਨੇ ਸਿੱਧੇ ਹੋਰ ਸਲੀਡੋਨ-ਸਟ੍ਰੀਟ ਵਿਚ ਚਲੇ ਗਏ, ਏਹ ਗੱਲ ਮੈਨੂੰ ਹੱਛੀ ਨ ਲੱਗੀ, ਮੈਂ ਸੋਚਿਆ ਕਿ ਸ਼ਾਇਦ ਦਾਲ ਵਿਚ ਕੁਝ ਕਾਲਾ ੨ ਹੈ, ਪਰ ਇਸ ਆਦਮੀ ਦੀ ਗੱਲ ਸੁਣਕੇ ਮੇਰਾ ਉਹ ਸ਼ੱਕ ਦੂਰ ਹੋ ਗਿਆ ਹੈ, ਹੁਣ ਮੈਂ ਚੰਗੀ ਤਰ੍ਹਾਂ ਸਮਝ ਗਈ ਹਾਂ, ਕਿ ਉਹ ਮੇਰਾ ਭਰਮ ਹੀ ਸੀ ॥

ਉਧਰ ਗੈਲੋਜ਼ ਬਿੜੋ ਏਹ ਸਭ ਗੱਲਾਂ ਕਹਿ ਰਹੀ ਸੀ, ਅਤੇ ਇਧਰ ਮੈਗਸਮੈਨ ਟੱਕ ਲਗਾਈ ਪੇਜ਼ ਵੱਲ ਵੇਖ ਰਿਹਾ ਸੀ, ਉਸਨੂੰ ਕਿਸੇ ਤਰ੍ਹਾਂ ਦਾ ਸ਼ੱਕ ਤਾਂ ਨਹੀਂ ਸੀ, ਪਰ ਪੜਤਾਲ ਲਈ ਉਹ ਇਸ ਤਰ੍ਹਾਂ ਗੌਰ ਕਰਕੇ ਤੱਕ ਰਿਹਾ ਸੀ, ਕਈ ਵੇਰੀ ਪੇਜ਼ ਅਜੇਹੀ ਪੜਤਾਲ ਵਿਚ ਠੀਕ ਉਤਰ ਚੁੱਕਾ ਸੀ, ਇਸ ਵੇਰੀ ਭੀ ਇਮਤਿਹਾਨ ਵਿਚ ਪਾਸ ਹੋ ਗਿਆ ॥

ਸਭ ਵੇਖ ਸੁਣਕੇ ਮੈਗਸਮੈਨ ਖੁਸ਼ ਹੋਯਾ, ਏਹ ਵੇਖਕੇ ਪੇਜ਼ ਭੀ ਕੁਝ ਨਚਿੰਤ ਹੋਯਾ, ॥

ਮੈਗਸਮੈਨ–(ਦੋ ਤਿੰਨ ਘੁੱਟ ਬ੍ਰਾਂਡੀ ਪੀਕੇ) ਹੱਛਾ, ਤੁਸੀ ਏਹ ਕੰਮ ਕਿਸਤਰਾਂ ਕਰਾਯਾ ਚਾਹੁੰਦੇ ਹੋ ?

ਪੇਜ਼–ਤੁਸੀ ਜਾਨਦੇ ਹੋ, ਕਿ ਹਡਸਨ ਤੇ ਮਾਰਲੀ ਦੀ ਕੋਠੀ ਉਡ-ਸਟ੍ਰੀਟ ਵਿਚ ਹੈ, ਹਡਸਨ ਉਥੇ ਰਹਿੰਦਾ ਭੀ ਹੈ ॥

ਮੈਗਸਮੈਨ-ਰਾਤ ਨੂੰ ਉਥੇ ਕਿੰਨੇ ਆਦਮੀ ਰਹਿੰਦੇ ਹੋਣਗੇ ?

ਪੇਜ਼-ਸਿਰਫ ਤਿੰਨ ਆਦਮੀ, ਹਡਸਨ, ਉਸਦਾ ਨੌਕਰ

ਤੇ ਦਰਵਾਨ; ਦਰਵਾਨ ਰਸੋਈ ਘਰ ਵਿਚ ਸੌਂਦਾ ਹੈ ॥

ਮੈਗਸਮੈਨ-ਦਰਵਾਨ ਦੇ ਕੋਲ ਪਿਸਤੌਲ ਜਾਂ ਬੰਦੂਕ ਭੀ ਹੁੰਦੀ ਹੈ ?

ਪੇਜ਼-ਮਲੂਮ ਨਹੀਂ, ਪਰ ਇਕ ਆਦਮੀ ਸੜਕ ਤੇ ਫਿਰਦਾ ੨ ਪਹਿਰਾ ਦੇਂਦਾ ਹੈ, ਉਸ ਮਹੱਲੇ ਦੇ ਆਦਮੀ ਉਸਨੂੰ ਤਨਖਾਹ ਦੇਂਦੇ ਹਨ ॥

ਮੈਗਸਮੈਨ-ਇਸੇ ਕਰਕੇ ਓਹ ਗਲੀ ਦੇ ਇਕ ਸਿਰੇ ਤੋਂ ਦੂਸਰੇ ਸਿਰੇ ਤੱਕ ਫਿਰਦਾ ਰਹਿੰਦਾ ਹੈ, ਹੱਛਾ, ਜਦ ਓਹ ਇਕ ਪਾਸੇ ਚਲਾ ਜਾਏਗਾ ਤਾਂ ਅਸੀ ਲੋਕ ਦੂਜੇ ਪਾਸਿਓਂ ਆਪਣਾ ਕੰਮ ਸ਼ੁਰੂ ਕਰ ਦਿਆਂਗੇ ॥

ਪੇਜ਼-ਠੀਕ ਹੈ, ਗੁਦਾਮ ਦੇ ਪਿਛਲੇ ਪਾਸੇ ਦਫਤਰ ਹੈ, ਅਤੇ ਉਸਦੀ ਕੰਧ ਵਿਚ ਲੋਹੇ ਦੀ ਅਲਮਾਰੀ ਦੱਬੀ ਹੋਈ ਹੈ, ਉਸ ਵਿਚ ਰੋਕੜ ਦਾ ਸੰਦੂਕ ਰਹਿੰਦਾ ਹੈ, ਪਰ ਉਸ ਅਲਮਾਰੀ ਦਾ ਜੰਦ੍ਰਾ ਤੋੜਨਾ ਜਰਾ ਔਖਾ ਕੰਮ ਹੈ ॥

ਮੈਗਸਮੈਨ-ਤੁਸੀ ਇਸਦੀ ਕੁਝ ਚਿੰਤਾ ਨ ਕਰੋ, ਓਹ ਸਭ ਠੀਕ ਹੋ ਜਾਏਗਾ, ਕਜੋਂ ਲਿੱਜੀ ! ਜੰਦ੍ਰਾ ਤੋੜਨ ਵਿਚ ਮੈਨੂੰ ਕਦੇ ਔਖ ਹੋਇਆ ਹੈ ?

ਲਿੱਜੀ-(ਹੌਲੀ ਜੇਹੀ ਹੱਸਕੇ )ਨਹੀਂ ਕੁਝ ਭੀ ਨਹੀਂ ॥

ਉਸਦੀ ਅਜੇਹੀ ਅਸਚਰਜ ਹਾਸੀ ਵੇਖਕੇ ਪੇਜ਼ ਮਨ ਵਿਚ ਕਹਿਣ ਲੱਗਾ ਜੋ ਇਸਤ੍ਰੀ ਅਜੇਹੀ ਅਨੋਖੀ ਹਾਸੀ ਹਸ ਸਕਦੀ ਹੈ, ਉਸ ਤੋਂ ਕੋਈ ਕੰਮ ਅਨਹੋਣਾ ਨਹੀਂ ਹੈ ॥

ਮੈਗਸਮੈਨ-(ਕੁਝ ਠਹਿਰਕੇ) ਮਕਾਨ ਵਿਚ ਜਾਨ ਲਈ ਕਿਧਰੋਂ ਸੁਖਾਲ ਹੋਵੇਗਾ ॥

ਪੇਜ਼-ਏਹੋ ਤਾਂ ਮੁਸ਼ਕਲ ਹੈ, ਵੱਡਾ ਦਰਵਾਜ਼ਾ ਬਹੁਤ ਪੱਕਾ ਹੈ, ਇਸ ਤੋਂ ਵਧ ਉਸ ਵਿਚ ਪੱਕੇ ਸੰਗਲ ਤੇ ਚੁਗਾਂਠੇ ਲੱਗੇ ਹੋਏ ਹਨ, ਗੁਦਾਮ ਦੀ ਖਿੜਕੀ ਦਰਵਾਜ਼ਾ ਭੀ ਛੇਤੀ ਖੁੱਲ੍ਹਣ ਵਾਲਾ ਨਹੀਂ ਹੈ, ਉਸਦੇ ਟੁੱਟਨ ਦੀ ਅਵਾਜ ਸੁਣਕੇ ਦਰਵਾਨ ਜਾਗ

ਪਏਗਾ ॥

ਮੈਗਸਮੈਨ-ਪਿਛਲੇ ਪਾਸੇ ਤੋਂ ਜਾਨ ਦਾ ਕੋਈ ਰਸਤਾ ਨਹੀਂ ਹੈ ? ॥

ਪੇਜ-ਨਹੀਂ ॥

ਮੈਗਸਮੈਨ–ਹੱਛਾ, ਤਦ ਵਡੇ ਦਰਵਾਜ਼ੇ ਤੋਂ ਹੀ ਵੜਨਾ ਪਏਗਾ, ਖਿੜਕੀ ਦੀ ਇਕ ਸੀਖ ਕੱਢਕੇ ਸ਼ੀਸ਼ਾ ਤੋੜ ਦਿਆਂਗੇ ਤੇ ਇਕ ਮੁੰਡੇ ਨੂੰ ਅੰਦਰ ਲੰਘਾ ਦਿਆਂਗੇ, ਉਹ ਜਾਕੇ ਸਦਰ ਦਰਵਾਜ਼ਾ ਖੋਲ੍ਹ ਦੇਵੇਗਾ, ਚੌਂਕੀਦਾਰ ਦੇ ਔਨ ਤੋਂ ਪਹਿਲੇ ਹੀ ਜਾਲੀ ਲਾ ਦਿਤੀ ਜਾਵੇਗੀ, ਕੰਮ ਔਖਾ ਤੇ ਖਤਰੇ ਵਾਲਾ ਜਰੂਰ ਹੈ, ਪਰ ਅਸਾਂ ਲੋਕਾਂ ਨੇ ਉਸ ਤੋਂ ਔਖੇ ੨, ਸੈਂਕੜੇ ਕੰਮ ਕਰ ਛੱਡੇ ਹਨ, ਉਨ੍ਹਾਂ ਦੇ ਸਾਹਮਣੇ ਏਹ ਕੰਮ ਕੁਝ ਭੀ ਨਹੀਂ ਹੈ, ਹੱਛਾ ! ਏਹ ਸਭ ਤਾਂ ਠੀਕ ਹੋ ਗਿਆ, ਹੁਣ ਏਹ ਦੱਸੋ, ਕਿ ਤੁਸੀ ਕੱਲ ਪੌਣੇ ਬਾਰਾਂ ਬਜੇ ਰਾਤ ਨੂੰ ਕਿੱਥੇ ਮਿਲੋਗੇ ? ॥

ਪੇਜ-ਤੁਸੀ ਕੋਈ ਟਿਕਾਣਾ ਦੱਸੋ, ਮੈਂ ਠੀਕ ਵੇਲੇ ਨਾਲ ਉੱਥੇ ਪਹੁੰਚ ਜਾਵਾਂਗਾ ॥

ਮੈਗਸਮੈਨ-ਗੁਬ–ਸਟ੍ਰੀਟ ਵਿਚ 'ਕਿੰਚਨਕੇਨ' ਨਾਮ ਦਾ ਇਕ ਅੱਡਾ ਹੈ, ਤੁਸਾਂ ਠੀਕ ਪੌਣੇ ਬਾਰਾਂ ਵਜੇ ਉੱਥੇ ਆ ਜਾਣਾ, ਹੋਰ ਵੇਖੋ, ਏਹ ਕਪੜੇ ਪਾਕੇ ਨਾ ਔਨਾ, ਖੂਬ ਮੈਲੇ ਕੁਚੈਲੇ ਕਪੜੇ ਪਾ ਲੈਣਾ ॥

ਪੇਜ-ਬਹੁਤ ਹੱਛਾ ॥

ਮੈਗਸਮੈਨ-ਦੇਖੋ, ਇਸ ਤਤੂਾਂ ਓਵਰਕੋਟ ਪਾਕੇ ਭੀ ਨਾ ਔਣਾ, ਸਾਡੇ ਵਾਂਗੂੰ ਕਪੜੇ ਪਾ ਲੈਣਾ, 'ਕਿਚਨ ਕੇਨ' ਮੁੰਡੇ ਚੋਰਾਂ ਦਾ ਅੱਡਾ ਹੈ, ਉਸ ਵੇਲੇ ਉਥੇ ਬਹੁਤ ਸਾਰੇ ਮੁੰਡੇ ਹੋਣਗੇ, ਜੇਕਰ ਅਜੇਹੇ ਭੜਕੀਲੇ ਕਪੜੇ ਪਾਕੇ ਆਓਗੇ ਤਾਂ ਬਿਪਤਾ ਵਿਚ ਫਸ ਜਾਓਗੇ ॥

'ਬਹੁਤ ਹੱਛਾ ! ਅਜੇਹਾ ਹੀ ਹੋਵੇਗਾ' ਏਨਾਂ ਕਹਿਕੇ ਪੇਜ ਨੇ ਸ਼ਰਾਬ ਪੀ ਲਈ, ਅਤੇ ਮੈਗਸਮੈਨ ਨੂੰ ਸਲਾਮ ਕਰਕੇ ਉੱਠ

ਖੜੋਤਾ ॥

ਸਲਾਮ ਦਾ ਜਵਾਬ ਦੇਕੇ ਮੈਗਸਮੈਨ ਨੇ ਹੱਥ ਵਧਾਯਾ, ਮਰਜ਼ੀ ਨਾ ਹੋਨ ਤੇ ਭੀ ਲਾਚਾਰ ਹੋਕੇ ਪੇਜ਼ ਨੂੰ ਉਸ ਨਾਲ ਹੱਥ ਮਿਲਾਣਾ ਹੀ ਪਿਆ, ਜਦ ਉਹ ਦਰਵਾਜ਼ੇ ਵਲ ਗਿਆ ਤਾਂ ਮੈਗਸਮੈਨ ਨੇ ਗੈਲੋਜ ਬਿੜੋ ਦੇ ਕੰਨ ਵਿਚ ਹੌਲੀ ਜੇਹੀ ਕਿਹਾ ਕਿ 'ਇਕ ਆਦਮੀ ਨੂੰ ਇਸਦੇ ਪਿਛੇ ਲਾ ਦਿਓ, ਉਹ ਵੇਖ ਆਵੇ ਕਿ ਏਹ ਕਿਥੇ ਜਾਂਦਾ ਤੇ ਕੀ ਕਰਦਾ ਹੈ ॥

ਮੈਗਸਮੈਨ ਦਾ ਮਤਲਬ ਉਹ ਸਮਝ ਗਈ, ਫਿਰ ਉਸ ਵਲ ਮਤਲਬ ਭਰੀ ਨਜ਼ਰ ਨਾਲ ਵੇਖ ਤੇ ਬੱਤੀ ਉਠਾਕੇ ਪੇਜ਼ ਦੇ ਨਾਲ ੨ ਤੁਰ ਪਈ, ਤਹਿਖਾਨੇ ਦੇ ਉੱਪਰ ਆਕੇ ਉਸਨੇ ਦਰਵਾਜ਼ੇ ਨੂੰ ਠੀਕ ਕਰ ਦਿੱਤਾ, ਅਤੇ ਉਸ ਉਤੇ ਪਹਿਲੇ ਵਾਂਗੂ ਘਾਹ ਪਾ ਦਿੱਤਾ, ਇਸਦੇ ਮਗਰੋਂ ਉਹ ਹੇਠਲੀ ਬੈਠਕ ਵਿਚ ਆਏ, ਉਥੇ ਬਿਗ ਬੇਗਰਮੈਨ, ਉਸਦੀ ਲੜਕੀ ਤੇ ਗੈਲੋਜ਼ ਬਿੜੋ ਨੂੰ ਸਲਾਮ ਕਰਕੇ ਪੇਜ਼ 'ਬੇਗਰਸ ਸਟਾਫ' ਤੋਂ ਬਾਹਰ ਨਿਕਲਿਆ ॥

ਅਜੇ ਉਹ ਵੀਹ ਕਦਮ ਭੀ ਨਹੀਂ ਗਿਆ ਹੋਵੇਗਾ ਕਿ ਇਕ ਆਦਮੀ ਤੇਜ਼ੀ ਨਾਲ ਬੇਗਰਸ ਸਟਾਫ ਤੋਂ ਨਿਕਲਿਆ, ਅਤੇ ਸੜਕੋਂ ਲੰਘ ਕੇ ਚੁਪ ਚਾਪ ਬੜੀ ਹੁਸ਼ਿਆਰੀ ਨਾਲ ਹਨੇਰੇ ਵਿਚ ਲੁਕਦਾ ੨ ਪੇਜ਼ ਦਾ ਪਿਛਾ ਕਰਨ ਲੱਗਾ ॥

ਪੇਜ਼ ਨੂੰ ਇਸ ਗੱਲ ਦਾ ਕੁਝ ਭੀ ਪਤਾ ਨਹੀਂ ਸੀ, ਕਿ ਕੋਈ ਉਸਦੇ ਪਿਛੇ ਲੱਗਾ ਹੋਯਾ ਹੈ, ਜਾਂਦਾ ੨ ਸੋਚਨ ਲੱਗਾ, 'ਹੈਰਾਨੀ ਦੀ ਗੱਲ ਹੈ, ਗੁਮਲੇ ਤੇ ਉਸਦੇ ਆਦਮੀ ਕਿਉ ਨਹੀਂ ਆਏ ? ਖੈਰ, ਨਹੀਂ ਆਏ ਤਾਂ ਨ ਸਹੀ, ਪਰ ਪ੍ਰਾਣ ਤਾਂ ਬਚੇ, ਜੇਕਰ ਉਹ ਲੋਕ ਆ ਜਾਂਦੇ ਤਾਂ ਬੜਾ ਬਖੇੜਾ ਮਚ ਜਾਂਦਾ, ਅਤੇ ਜਾਨ ਤਕ ਨੌਬਤ ਆ ਜਾਂਦੀ, ਹੋਰਸਲੀਡੋਨ ਦੇ ਮੋੜ ਤੇ ਪਹੁੰਚ ਕੇ ਉਹ ਪਿਕਲਡਹੇਰਿੰਗ-ਸਟ੍ਰੀਟ ਵਿਚ ਵੜਿਆ, ਪਾਠਕਾਂ ਨੂੰ ਯਾਦ ਹੋਵੇਗਾ, ਕਿ ਇਨ੍ਹਾਂ ਦੋਹਾਂ ਸਟ੍ਰੀਟਾਂ ਦੇ ਚੌਂਕ ਵਿਚ ਇਕ ਹਨੇਰੀ ਜਗ੍ਹਾਂ ਵਿਚ ਗੈਲੋਜ਼ ਬਿੜੋ ਨਾਲ ਲੁਕਕੇ ਪੇਜ਼ ਕੁਝ ਚਿਰ ਠਹਿਰ

ਗਿਆ ਸੀ, ਪੇਜ਼ ਨੂੰ ਔਂਦਿਆਂ ਵੇਖਕੇ ਇਕ ਆਦਮੀ ਨੇ ਉਸੇ ਜਗ੍ਹਾਂਤੋਂ ਨਿਕਲਕੇ ਪੁਛਿਆ-'ਕੌਣ ਜਾਂਦਾ ਹੈ,ਕੀ ਮਿਸਟਰ ਪੇਜ਼ ਹੈ?'

ਚੌਂਕ ਕੇ ਪੇਜ਼ ਨੇ ਕਿਹਾ-'ਹਾਂ, ਮੈਂ ਹੀ ਹਾਂ ॥'

ਇਸਤੇ ਉਸ ਆਦਮੀ ਨੇ ਕਿਹਾ-'ਇਧਰ ਆਈਏ, ਆਪ ਨਾਲ ਕੁਝ ਕੰਮ ਹੈ, ਏਨਾਂ ਕਹਿਕੇ ਓਹ ਪੇਜ਼ ਨੂੰ ਇਕ ਪਾਸੇ ਲੈ ਗਿਆ, ਅਤੇ ਹੌਲੀ ਜੇਹੀ ਬੋਲਿਆ, 'ਗੁਮਲੇ ਦੇ ਹੁਕਮ ਨਾਲ ਮੈਂ ਆਪਦਾ ਰਸਤਾ ਵੇਖ ਰਿਹਾ ਸੀ, ਉਸ ਪਾਸੇ ਇਕ ਆਦਮੀ ਹੋਰ ਲੁਕਿਆ ਖੜਾ ਹੈ, ਦੋਹਾਂ ਵਿਚੋਂ ਕਿਸੇ ਨਾਲ ਤਾਂ ਆਪਦਾ ਮੇਲ ਹੋ ਹੀ ਜਾਂਦਾ,'ਗੁਮਲੇ ਨੇ ਕਿਹਾ ਹੈ, ਕਿ ਮੈਗਸਮੈਨ ਦੇ ਘਰ ਵਿਚ ਮੌਜੂਦ ਹੋਣ ਤੇ ਭੀ ਅੱਜ ਕੰਮ ਨਹੀਂ ਹੋ ਸਕਦਾ,ਕਿਉਂਕਿ ਅੱਜ ਉਥੇ ਬਹੁਤ ਆਦਮੀ ਹਨ, ਕੱਲ ਸਵੇਰੇ ਆਪਨੂੰ ਬੋ-ਸਟ੍ਰੀਟ ਦੇ ਦਫਤਰ ਵਿਚ...... .... ॥'

ਪੇਜ਼ ਨੇ ਗੱਲ ਟੁਕ ਕੇ ਕਿਹਾ-'ਖੈਰ, ਕੱਲ ਹੀ ਸਹੀ, ਮੈਂ ਸਭ ਠੀਕ ਕਰ ਆਯਾ ਹਾਂ,ਕੱਲ ਜਰੂਰ ਹੀ ਉਹ ਸਾਡੇ ਹੱਥ ਵਿਚ ਆ ਜਾਏਗਾ ॥"

"ਸਿਪਾਹੀ ਨੇ ਕਿਹਾ-'ਅਸੀ ਲੋਕ ਆਪ ਵਾਸਤੇ ਇਥੇ ਲੁਕੇ ਖੜੇ ਸੀ, ਸਾਨੂੰ ਇੱਥੇ ਨਾ ਵੇਖਕੇ ਆਪ ਏਧਰ ਓਧਰ ਢੂੰਡਨ ਲਗਦੇ ਤਾਂ ਸ਼ਾਇਦ ਉਸ ਵੇਲੇ ਕਿਸੇ ਚੋਰਬਦਮਾਸ਼ ਨਾਲ ਆਪਦਾ ਮੇਲ ਹੋ ਜਾਂਦਾ ਤਾਂ ਆਪ ਤੇ ਫਿਰ ਬਿਪਤਾ ਆ ਜਾਂਦੀ, ਇਸੇ ਲਈ ਅਸੀ ਲੋਕ ਇਥੇ ਚੁਪ ਚਾਪ ਆਪਦਾ ਰਾਹ ਵੇਖ ਰਹੇ ਸੀ,॥

ਪੇਜ਼ ਨੇ ਕਿਹਾ-ਇੱਸ ਮੇਹਰ ਬਾਨੀ ਲਈ ਆਪਦਾ ਧੰਨ-ਵਾਦ ਹੈ, ਮੈਂ ਭੀ ਬੜਾ ਹੈਰਾਨ ਸਾਂ 'ਕਿ ਕੋਈ ਮਦਦਗਾਰ ਨਜ਼ਰ ਕਿਉਂ ਨਹੀਂ ਪੈਂਦਾ ॥'

ਹੱਛਾ, ਸਲਾਮ!

'ਸਲਾਮ' ਕਹਿਕੇ ਓਹ ਸਿਪਾਹੀ ਇਕ ਪਾਸੇ ਚਲਾ ਗਿਆ ਪੇਜ਼ ਨੇ ਭੀ ਪਿਕਲਡ਼ਹੇਰਿੰਗ-ਸਟ੍ਰੀਟ ਦਾ ਰਾਹ ਲਿਆ ॥

ਪੇਜ ਦਾ ਪਿੱਛਾ ਕਰਨ ਵਾਲੇ ਬੇਗਰਸ–ਸਟਾਫ ਦੇ ਜਸੂਸ ਨੇ ਇਨ੍ਹਾਂ ਦੋਹਾਂ ਦੀਆਂ ਸਭ ਗੱਲਾਂ ਸੁਣ ਲਈਆਂ, ਅਤੇ ਬੇਗਰਸ ਸਟਾਫ਼ ਵਿਚ ਜਾਕੇ ਉਸਨੇ ਬੇਗਰਮੈਨ ਨੂੰ ਸਭ ਹਾਲ ਜਿਉਂ ਦਾ ਤਿਉਂ ਕਹਿ ਸੁਣਾਯਾ ॥

## ਕਾਂਡ ੯

## ਮਿਸਟਰ ਹਾਰਲੀ

ਚਲੋ ਪਾਠਕੋ ! ਹੁਣ ਤੁਹਾਨੂੰ ਜਰਾ ਸ੍ਵਰਗ ਸਦਨ ਦੀ ਭੀ ਸੈਲ ਕਰਾਈਏ !

ਮਿ: ਮੋਰਡੌਂਟ ਤੇ ਮਿ: ਸਮਿੱਥ ਨੂੰ ਵਿਦਾ ਹੋਯਾਂ ਕਈ ਘੰਟੇ ਬੀਤ ਚੁਕੇ ਸਨ, ਦੋਵੇਂ ਭੈਣਾਂ ਤੀਜੇ ਪਹਿਰ ਦਾ ਖਾਣਾ ਖਾਨ ਲਈ ਬੈਠਨਾ ਹੀ ਚਾਹੁੰਦੀਆਂ ਸਨ, ਕਿ ਉੱਸੇ ਵੇਲੇ ਇਕ ਗੱਡੀ ਖੜ ਖੜ ਕਰਦੀ ਉਨ੍ਹਾਂ ਦੇ ਦਰਵਾਜ਼ੇ ਤੇ ਆ ਖੜੀ ਹੋਈ ॥

ਗੱਡੀ ਤੋਂ ਕਾਲੀ ਪੁਸ਼ਾਕ ਪਾਈ ਅਧਖੜ ਆਦਮੀ ਹੇਠਾਂ ਉਤਰਿਆ, ਉਸਦੇ ਗਲ ਵਿਚ ਇਕ ਚਿੱਟੇ ਰੰਗ ਦਾ ਗੁਲੂਬੰਦ ਲਪੇਟਿਆ ਹੋਯਾ ਸੀ, ਵੇਖਣ ਤੋਂ ਮਲੂਮ ਹੁੰਦਾ ਸੀ, ਕਿ ਓਹ ਕਿਸੇ ਵਡੇ ਆਦਮੀ ਦਾ ਮੁਖੀ ਨੌਕਰ ਹੈ, ਸਾਹਮਣੇ ਦਾ ਨਜ਼ਰ ਬਾਗ ਲੰਘਕੇ ਓਹ ਆਦਮੀ ਦਰਵਾਜ਼ਾ ਖੜਕਾਨ ਲੱਗਾ, ਇੰਨੇ ਵਿਚ ਸਾਈਸ ਨੇ ਸ਼ਿਕਾਰ ਤੇ ਮੇਵੇ ਆਦਿਕਾਂ ਦੀਆਂ ਤਿੰਨ ਟੋਕਰੀਆਂ ਲਿਆਕੇ ਉਸੇ ਜਗ੍ਹਾ ਤੇ ਰੱਖ ਦਿੱਤੀਆਂ ॥

ਮਜ਼ਦੂਰਿਨ ਦੇ ਦਰਵਾਜਾ ਖੋਲਨ ਤੇ ਉਸ ਆਦਮੀ ਨੇ ਕਿਹਾ–'ਮੈਂ ਦੋਹਾਂ ਮਿਸਾਂ ਨੂੰ ਮਿਲਨਾ ਚਾਹੁੰਦਾ ਹਾਂ' ਉਸਨੂੰ ਬੈਠਕ ਖਾਨੇ ਵਿਚ ਬਠਾਕੇ ਦਾਈ ਖਬਰ ਦੇਨ ਚਲੀ ਗਈ, ਖੱਬਰ ਪਾਉਂਦਿਆਂ ਹੀ ਦੋਵੇਂ ਭੈਣਾਂ ਉੱਥੇ ਆ ਪਹੁੰਚੀਆਂ, ਉਨ੍ਹਾਂ ਨੂੰ ਵੇਖਕੇ ਉਸ ਆਦਮੀ ਨੇ ਸਲਾਮ ਕਰਕੇ ਬੜੇ ਅਦਬ ਨਾਲ ਕਿਹਾ 'ਪਰਸੋਂ ਰਾਤ ਨੂੰ ਆਪ ਤੋਂ ਵਿਦਾ ਹੋਏ ਤੋਂ ਬਿਨਾਂ ਹੀ ਅਚਨਚੇਤ ਚਲੇ ਜਾਨੋ ਕਰਕੇ ਮੇਰੇ ਮਾਲਕ ਨੇ ਮੈਨੂੰ ਆਪ ਲੋਕਾਂ ਤੋਂ ਮਾਫੀ ਮੰਗਨ ਲਈ

ਭੇਜਿਆ ਹੈ,ਇਸ ਵੇਰੀ ਜਦ ਉਨ੍ਹਾਂ ਨੂੰ ਆਪਦੇ ਦਰਸ਼ਨ ਦਾ ਸੁਭਾ-
ਗਜ ਪ੍ਰਾਪਤ ਹੋਵੇਗਾ, ਤਦ ਓਹ ਆਪ ਹੀ ਉਸਦਾ ਕਾਰਣ ਦੱਸ-
ਨਗੇ, ਉਨ੍ਹਾ ਨੇ ਕੁਝ ਸ਼ਿਕਾਰ ਤੇ ਮੇਵੇ ਭੇਜੇ ਹਨ, ਉਮੇਦ ਹੈ ਕਿ
ਆਪ ਖੁਸ਼ੀ ਨਾਲ ਏਹ ਸੁਆਗਤ ਕਬੂਲ ਕਰੋਗੀਆਂ, ਉਨ੍ਹਾਂ ਨੇ
ਏਹ ਭੀ ਪੁੱਛਿਆ ਹੈ ਕਿ ਜੇਕਰ ਆਪਨੂੰ ਵੇਹਲ ਹੋਵੇ, ਤਾਂ
ਉਹ ਇਕ ਘੰਟੇ ਲਈ ਰਾਤ ਨੂੰ ਇਥੇ ਆ ਜਾਨ, ਅਤੇ ਉਸ ਦਿਨ
ਅਪਣੇ ਯਕਾਯਕ ਗਾਇਬ ਹੋ ਜਾਨ ਦਾ ਸਬਬ ਕਹਿ ਸੁਣਾਉਣ ॥

ਆਕਟੇਭੀਆ ਨੇ ਕਿਹਾ– 'ਕ੍ਰਿਪਾ ਕਰਕੇ ਮਿਸਟਰ
ਹਾਰਲ਼ੀ ਨੂੰ ਸਾਡਾ ਸਲਾਮ ਕਹਿ ਦੇਣਾ' ਇਹ ਕਹਿਣ ਵੇਲੇ ਇਕ
ਵਾਰਗੀ ਹੀ ਉਸਦਾ ਦਿਲ ਅਨੰਦ ਨਾਲ ਭੜਕ ਉੱਠਿਆ,
ਕਿਉਂ ਭੜਕ ਪਿਆ ? ਕਿਉਂ ਉਸਨੂੰ ਏਨੀ ਖੁਸ਼ੀ ਹੋਈ ? ਏਹ
ਤਾਂ ਆਪ ਆਕਟੇਭੀਆ ਭੀ ਉਸ ਵੇਲੇ ਤਕ ਨਹੀਂ ਜਾਨਦੀ ਸੀ,
ਉਸਨੇ ਫਿਰ ਕਿਹਾ– 'ਭਾਵੇਂ ਸ੍ਰੇਸਟਾਚਾਰ ਦੇ ਲਿਹਾਜ਼ ਨਾਲ
ਉਨਾਂ ਦੀ ਭੇਜੀ ਸੁਗਾਤ ਅਸਾਂ ਕਬੂਲ ਕਰ ਲਈ ਹੈ, ਪਰ ਉਸ
ਦਿਨ ਅਸਾਂ ਲੋਕਾਂ ਨੇ ਜੋ ਉਨਾਂ ਦੀ ਥੋੜੀ ਜੇਹੀ ਖਾਤਰ ਕੀਤੀ
ਸੀ, ਉਸਦੇ ਬਦਲੇ ਉਨਾਂ ਨੂੰ ਅਜੇਹੀ ਵਧੀਆ ਮੁੱਲ ਦੀ ਸੁਗਾਤ
ਭੇਜਨੀ ਮੁਨਾਸਬ ਨਹੀਂ ਸੀ, ਹਾਂ! ਅੱਜ ਰਾਤ ਨੂੰ ਤਾਂ ਵੇਹਲ ਹੀ
ਮਲੂਮ ਹੁੰਦੀ ਹੈ, ਪਰ ਆਪ ਕੋਲ ਪ੍ਰਾਰਥਨਾ ਏਨੀ ਹੈ ਕਿ ਆਪ
ਅਪਣੇ ਮਾਲਕ ਨੂੰ ਕਹਿ ਦੇਣਾ ਕਿ ਸਿਰਫ ਉਸ ਦਿਨ ਅਚਾਨਕ
ਚਲੇ ਜਾਨ ਦਾ ਸਬਬ ਦੱਸਨ ਲਈ ਏਨੀ ਖੇਚਲ ਝੱਲਨ ਦੀ ਕੋਈ
ਲੋੜ ਨਹੀਂ ॥'

ਨੌਕਰ ਨੇ ਫਿਰ ਸਲਾਮ ਕਰਕੇ ਕਿਹਾ– 'ਆਪ ਦਾ
ਸੁਨੇਹਾ ਮੈਂ ਆਪਣੇ ਮਾਲਕ ਨੂੰ ਜਰੂਰ ਕਹਿ ਦਿਆਂਗਾ, ਉਨਾਂ ਨੇ
ਏਹ ਭੀ ਪੁੱਛਿਆ ਹੈ ਕਿ ਉਸ ਦਿਨ ਗੱਡੀ ਟੁੱਟ ਜਾਨ ਕਰਕੇ ਜੋ
ਔਰਤਾਂ ਬ੍ਰਿਪਤਾ ਵਿਚ ਪੈ ਗਈਆਂ ਸਨ, ਉਨਾਂ ਦਾ ਕੀ ਹਾਲ ਹੈ,
ਉਹ ਉਮੈਦ ਕਰਦੇ ਹਨ ਕਿ...... ... ॥'

ਆਕਟੇਭੀਆ ਨੇ ਵਿਚਾਲਿਓਂ ਹੀ ਗੱਲ ਟੁੱਕਕੇ ਕਿਹਾ–

'ਖ਼ੁਸ਼ੀ ਦੀ ਗੱਲ ਹੈ ਕਿ ਉਸ ਦਿਨ ਉਹ ਵਾਲ ੨ ਬਚ ਗਈਆਂ। ਹੁਣ ਉਹ ਇੱਥੇ ਨਹੀਂ ਹਨ ਅਪਣੇ ਘਰ ਚਲੀਆਂ ਗਈਆਂ ਹਨ॥'

'ਮੈਂ ਆਪ ਦਾ ਏਨਾ ਸਮਾ ਵਿਅਰਥ ਗਵਾਯਾ ਹੈ, ਇਸ ਲਈ ਮਾਫੀ ਮੰਗਦਾ ਹਾਂ' ਏਹ ਕਹਿਕੇ ਤੇ ਫਿਰ ਅਦਬ ਨਾਲ ਸਲਾਮ ਕਰਕੇ ਉਹ ਆਦਮੀ ਮਕਾਨ ਤੋਂ ਬਾਹਰ ਹੋ ਗਿਆ॥

ਉਸਦੇ ਚਲੇ ਜਾਨ ਮਗਰੋਂ ਦੋਵੇਂ ਭੈਣਾਂ ਟੋਕਰੀਆਂ ਨੂੰ ਖੋਲ੍ਹਕੇ ਵੇਖਨ ਲੱਗੀਆਂ, ਇਕ ਵਿਚ ਪੱਕੇ ਹੋਏ ਵਧੀਆ ਤੇ ਕੀਮਤੀ ਮੇਵੇ ਸਨ, ਕਵੇਂਡ ਗਾਰਡਨ ਬਜ਼ਾਰ ਤੋਂ ਖਰੀਦਿਆਂ ਉਹ ਮੇਵੇ ਵੀਹ ਪਾਊਂਡ ਤੋਂ ਘਟ ਨਾਂ ਮਿਲਦੇ। ਦੂਸਰੀ ਟੋਕਰੀ ਵਿਚ ਇਕ ਹਰਨ ਤੇ ਤੀਜੀ ਵਿਚ ਦੋ ਸਹੇ ਸਨ!

ਮਿ: ਹਾਰਲੀ ਦੀ ਸੁਗਾਤ ਵੇਖਕੇ ਦੋਵੇਂ ਭੈਣਾਂ ਬਹੁਤ ਖੁਸ਼ ਹੋਈਆਂ, ਉਸ ਦਿਨ ਉਨਾਂ ਤੋਂ ਵਿਦਾ ਹੋਏ ਤੋਂ ਬਿਨਾਂ ਅਚਾਨਕ ਚਲੇ ਜਾਨ ਕਰਕੇ ਦੋਵੇਂ ਭੈਣਾਂ ਨੇ ਮਿਸਟਰ ਹਾਰਲੀ ਦੇ ਆਚਰਨ ਉਤੇ ਜੋ ਦੋਸ਼ ਲਾਯਾ ਸੀ, ਉਸਦਾ ਆਕਟੇਭੀਆ ਨੂੰ ਬਹੁਤ ਦੁਖ ਹੋਯਾ ਸੀ, ਅੱਜ ਰਾਤ ਨੂੰ ਮਿਸਟਰ ਹਾਰਲੀ ਦੇ ਫਿਰ ਔਨ ਦੇ ਖਿਆਲ ਕਰਕੇ ਉਸਨੂੰ ਬਹੁਤ ਖੁਸ਼ੀ ਹੋਈ, ਪਰ ਉਸਨੇ ਅਪਣੇ ਮਨ ਦੇ ਭਾਵ ਨੂੰ ਮਨ ਵਿਚ ਹੀ ਲੁਕਾ ਰਖਿਆ, ਆਪਣੀ ਭੈਣ ਨੂੰ ਜਰਾ ਭੀ ਨ ਮਲੂਮ ਹੋਣ ਦਿੱਤਾ॥

ਸੰਧਿਆ ਦੇ ਪੰਜ ਵਜਨ ਦਾ ਵੇਲਾ ਸੀ, ਕਿ ਆਕਟੇਭੀਆ ਨੇ ਪਾਲਿਨ ਨੂੰ ਕਿਹਾ-'ਭੈਣ! ਅਜ ਮਿਸਟਰ ਹਾਰਲੀ ਔਣਗੇ, ਸੂਰਤ ਸ਼ਕਲ ਤੋਂ ਹੀ ਉਹ ਵੱਡੇ ਆਦਮੀ ਮਲੂਮ ਹੁੰਦੇ ਹਨ, ਅਤੇ ਵਡੇ ੨ ਪੁਰਸ਼ਾਂ ਦੇ ਘਰ ਔਂਦੇ ਜਾਂਦੇ ਭੀ ਹਨ, ਇਸ ਲਈ ਅੱਜ ਸਾਡਾ ਠਾਠ ਬਾਠ ਭੀ ਵਡੇ ਆਦਮੀਆਂ ਦੇ ਸਤਿਕਾਰ ਯੋਗ ਹੋਣਾ ਚਾਹੀਦਾ ਹੈ, ਇਸ ਵਿਚ ਤੇਰੀ ਕੀ ਰਾਇ ਹੈ? ਭਾਵੇਂ ਪਾਲਿਨ ਦੀ ਏਹ ਮਰਜ਼ੀ ਨਹੀਂ ਸੀ, ਪਰ ਉਸਨੇ ਆਪਣੀ ਭੈਣ ਦੀ ਗੱਲ ਝੱਟ ਮੰਨ ਲਈ, ਇਸਦੇ ਮਗਰੋਂ ਦੋਹਾਂ ਭੈਣਾਂ

ਨੇ ਸਾਬਨ ਨਾਲ ਮੂੰਹ ਹੱਥ ਧੋਕੇ ਚੰਗੇ ੨ ਕੀਮਤੀ ਕਪੜੇ ਅਤੇ ਮਿਸਜ਼ ਸਮਿੱਥ ਦੇ ਦਿਤੇ ਹੋਏ ਗਹਿਣੇ ਭੀ ਪਾ ਲਏ ॥

ਸ਼ਿੰਗਾਰ ਕਰਨ ਨਾਲ ਦੋਵੇਂ ਭੈਣਾਂ ਪਹਿਲੇ ਨਾਲੋਂ ਬਹੁਤ ਖੂਬ ਸੂਰਤ ਨਜ਼ਰ ਔਣ ਲੱਗੀਆਂ, ਉਸ ਵੇਲੇ ਦੇ ਰਿਵਾਜ ਮੁਤਾਬਕ ਗਉਨ ਦਾ ਉਪਰਲਾ ਹਿੱਸਾ ਨੀਵਾਂ ਹੋਨ ਦੇ ਸਬਬ ਉਨ੍ਹਾਂ ਦੇ ਮੋਢੇ ਦਾ ਹੇਠਲਾ ਹਿੱਸਾ ਅਕਸਰ ਖੁਲ੍ਹਾ ਰਹਿ ਜਾਂਦਾ ਸੀ, ਪਰ ਉਨ੍ਹਾਂ ਦੇ ਕੁੰਡਲਾਂ ਵਾਲੇ ਸੁਨੇਹਰੀ ਵਾਲਾਂ ਦਿਆਂ ਗੁਛਿਆਂ ਨੇ ਉਸਨੂੰ ਢੱਕ ਲਿਆ ਅਤੇ ਉਨ੍ਹਾਂ ਦੀ ਛਾਤੀ ਉਤੇ ਹਿੱਲ ੨ ਕੇ ਖੇਡਾਂ ਕਰਨ ਲੱਗੇ ॥

ਧਿਆਨ ਦੇਕੇ ਵੇਖਨ ਤੋਂ ਸਾਫ ੨ ਮਲੂਮ ਹੁੰਦਾ ਸੀ, ਕਿ ਆਕਟੇਭੀਆ ਨੇ ਪਾਲਿਨ ਨਾਲੋਂ ਵਧ ਮਨ ਲਾਕੇ ਸ਼ਿੰਗਾਰ ਕੀਤਾ ਸੀ,ਪਾਲਿਨ ਸ਼ੀਸ਼ੇ ਦੇ ਕੋਲ ਜਾਕੇ ਖੜੀ ਹੋਈ,ਸ਼ੀਸ਼ੇ ਨੇ ਇਉਂ ਕਹਿ ਦਿੱਤਾ ਕਿ ਸ਼ਿੰਗਾਰ ਕੀਤਿਆਂ ਜਿੰਨਾਂ ਸੁੰਦਰ ਹੋਣਾ ਚਾਹੀਦਾ ਹੈ, ਸੱਚ ਮੁੱਚ ਤੂੰ ਓਨੀ ਹੀ ਸੋਹਣੀ ਨਜ਼ਰ ਪੈਂਦੀ ਹੈਂ, ਪਾਲਿਨ ਆਪਣਾ ਰੂਪ ਵੇਖਕੇ ਬਹੁਤ ਹੀ ਖੁਸ਼ ਹੋਈ, 'ਕਿਸ ਤਰਾਂ ਬਹੁਤ ਰੂਪ ਵਾਲੀ ਨਜ਼ਰ ਚੜ੍ਹਾਂ ? ਕਿਸ ਅੰਗ ਨੂੰ ਕਿਸ ਤਰਾਂ ਸਜਾਵਾਂ ? ਜਿਸ ਕਰਕੇ ਮੇਰੀ ਮਹਾਨ ਸੋਭਾ ਨਜ਼ਰ ਪਵੇ' ਆਕਟੇਭੀਆ ਨੇ ਬਹੁਤ ਯਤਨ ਕਰਕੇ ਇਨ੍ਹਾਂ ਗੱਲਾਂ ਦੀ ਹੀ ਚੇਸ਼੍ਟਾ ਕੀਤੀ ਸੀ, ਉਸਨੇ ਆਪਣੇ ਸੁੰਦਰ ਸੁਨੈਹਰੀ ਵਾਲਾਂ ਨੂੰ ਸਵਾਰਨ ਵਿਚ ਇਸ ਤੋਂ ਪਹਿਲਾਂ ਕਦੇ ਏਨਾ ਮਨ ਨਹੀਂ ਲਾਯਾ ਸੀ, ਮਾਨੋ ਉਸਦੇ ਚੀਕਨੇ ਮੁਲੈਮ ਕੇਸ ਉਸਦੇ ਦਿਲ ਦੀ ਪ੍ਰੀਤ ਨੂੰ ਸਾਫ ੨ ਪ੍ਰਗਟ ਕਰ ਰਹੇ ਸਨ, ਉਸਨੇ ਅੱਗੇ ਕਦੀ ਸ਼ੀਸ਼ੇ ਕੋਲ ਏਨਾ ਚਿਰ ਖੜੋ ਹੋਕੇ ਆਪਣੇ ਨੀਲੇ ਨੇਤ੍ਰਾਂ ਦੀ ਸ਼ੋਭਾ ਨਹੀਂ ਵੇਖੀ ਸੀ। ਉਸਦੀਆਂ ਵੱਡੀਆਂ ੨ ਨੀਲੀਆਂ ਅੱਖਾਂ ਵਿਚ ਉਸ ਵੇਲੇ ਮਸਤੀ ਦੀ ਸੋਹਣੀ ਝਲਕ ਦਿਖਾਈ ਦੇ ਰਹੀ ਸੀ, ਕਿਸ ਤਰਾਂ ਹੱਸਨ ਨਾਲ ਉਸਦੇ ਲਾਲ ਲਾਲ ਤੇ ਰਸ ਦੇ ਭਰੇ ਹੋਏ ਹੋਠਾਂ ਤੇ ਮਿਠਾਸ ਟਪਕ ਰਹੀ ਸੀ, ਅਤੇ ਉਸਦੇ ਮੋਤੀਆਂ ਵਰਗੇ ਚਮਕੀਲੇ ਦੰਦ ਹੋਰ ਭੀ ਸੁੰਦਰ

ਵਿਖਾਈ ਦੇਂਦੇ ਸਨ, ਏਹ ਸਭ ਵੇਖਨ ਲਈ, ਉਹ ਇਸਤੋਂ ਪਹਿਲੇ ਕਦੇ ਭੀ ਸ਼ੀਸ਼ੇ ਦੇ ਕੋਲ ਨਹੀਂ ਗਈ ਸੀ, ਉਹ ਬਹੁਤ ਚਿਰ ਤਕ ਖੜੀ ੨ ਸ਼ੀਸ਼ੇ ਵਿਚੋਂ ਆਪਣੇ ਅਨੰਦ ਰੂਪ ਦੀ ਸੁੰਦਰਤਾ ਵੇਖਦੀ ਰਹੀ, ਸ਼ਿੰਗਾਰ ਦੀ ਸਜਾਵਟ ਵੇਖਕੇ ਉਹ ਇਉਂ ਸਮਝ ਗਈ ਕਿ ਇਸ ਅਪੂਰਵ ਸੁੰਦਰਤਾ ਕਰਕੇ ਜਰੂਰ ਹੀ ਮੈਂ ਮੈਦਾਨ ਫਤੇ ਕਰ ਲਵਾਂਗੀ, ਏਹ ਸੋਚਦਿਆਂ ਹੀ ਅਨੰਦ ਨਾਲ ਉਸਦੀਆਂ ਗੱਲ੍ਹਾਂ ਲਾਲ ਹੋ ਗਈਆਂ। ਅੰਗ ਅੰਗ ਵਿਚ ਜੋਬਨ ਟਪਕਨ ਲੱਗਾ ਅਤੇ 'ਸੁੰਦਰ ਸੁਲਭ' ਹੰਕਾਰ ਨਾਲ ਗਰਦਨ ਉੱਚੀ ਹੋ ਗਈ ॥

ਇਸ ਤਰਾਂ ਸਜ ਧਜ ਕੇ ਦੋਵੇਂ ਭੈਣਾਂ ਅੰਗੀਠੀ ਦੇ ਸਾਹਮਣੇ ਕੁਰਸੀਆਂ ਤੇ ਜਾ ਬੈਠੀਆਂ, ਉਸ ਵੇਲੇ ਅੰਗੀਠੀ ਵਿਚ ਮੱਠੀ ੨ ਅੱਗ ਬਲ ਰਹੀ ਸੀ, ਖਿੜਕੀਆਂ ਵਿਚ ਮੋਟਾ, ਮਖਮਲੀ ਪੜਦਾ ਲਟਕ ਰਿਹਾ ਸੀ,ਇਕ ਪਾਸੇ ਮੇਜ਼ ਉਤੇ ਤੇਜ਼ ਰੋਸ਼ਨੀ ਦਾ ਲੈਂਪ ਬਲ ਰਿਹਾ ਸੀ, ਦੂਜੇ ਮੇਜ਼ ਤੇ ਚਾਹ ਪੀਨ ਦੇ ਨਕਾਸ਼ੀ ਭਾਂਡੇ ਤਰਤੀਬਵਾਰ ਸਜੇ ਹੋਏ ਸਨ, ਜੇ ਉਸ ਵੇਲੇ ਉਥੇ ਕੋਈ ਰਾਜਾ ਜਾਂ ਰਾਜ ਕੁਮਾਰ ਭੀ ਆ ਜਾਂਦਾ, ਤਾਂ ਉਨਾਂ ਅਪਛਰਾਂ ਦਾ ਰੂਪ ਸੁਕਮਾਰ ਬਾਲਕੀਆਂ ਦਾ ਨੇਉਤਾ ਝੱਟ ਮਨਜੂਰ ਕਰ ਲੈਂਦਾ ॥

ਹੁਣ ਪਾਲਿਨ ਨਾਵਲ ਪੜ੍ਹਕੇ ਸਮਾ ਗੁਜਾਰਨ ਲੱਗੀ ਅਤੇ ਆਕਟੇਭੀਆ ਕਿਸੇ ਖਾਸ ਚਿੰਤਾ ਵਿਚ ਗਰਕ ਹੋ ਗਈ, ਉਹ ਚਿੰਤਾ ਬੁਰੀ ਨਹੀਂ ਸੀ, ਕੱਚੀ ਉਮਰ, ਕੱਚੀ ਬੁੱਧਿ ਅਤੇ ਨਵੀਂ ਜੁਆਨੀ; ਚਿੰਤਾ ਸਮੁੰਦਰ ਵਿਚ ਰੁੜ੍ਹਦੀ ੨ ਉਹ ਕਿੰਨੇ ਹੀ ਸੁਖ-ਸੁਪਨੇ ਵੇਖਨ ਲੱਗੀ, ਅੱਗੇ ਔਨ ਵਾਲੇ ਸੁਨੈਹਰੀ ਰੇਤੇ ਉੱਤੇ ਉਹ ਮਨ ਹੀ ਮਨ ਵਿਚ ਸੁਖ ਸਰੂਪ ਅਟਾਰੀਆਂ ਬਨਾਨ ਲੱਗੀ, ਹਾਰਲੀ ਦਾ ਮਨੋਹਰ ਮੁੱਖ ਉਸਨੂੰ ਮੁੜ ਮੁੜਕੇ ਯਾਦ ਔਨ ਲੱਗਾ, ਹਾਰਲੀ ਦੇ ਸਰਲ ਸੁਭਾਵ, ਮੁੰਦਰ ਪ੍ਰਕ੍ਰਿਤੀ, ਮਿੱਠਾ ਬੋਲਣਾ, ਮਨ ਮੋਹਨੀ ਹਾਸੀ, ਅਤੇ ਗੱਲ ਬਾਤ ਕਰਨ ਦੇ ਪਿਆਰ ਭਰੇ ਢੰਗ ਨੇ ਹੌਲੀ ੨ ਆਕਟੇਭੀਆ ਦੇ ਦਿਲ ਤੇ ਪੂਰਾ ੨ ਹੱਕ ਜਮਾ ਲਿਆ,

ਇਸਦੇ ਮਗਰੋਂ ਹੀ ਉਸਨੂੰ ਯਾਦ ਆ ਗਿਆ ਕਿ– 'ਮਿਸਟਰ ਹਾਰਲੀ ਨੇ ਕਿਹਾ ਸੀ ਕਿ ਅਜੇ ਮੇਰੀ ਸ਼ਾਦੀ ਨਹੀਂ ਹੋਈ।' ਏਹ ਸੋਚਦਿਆਂ ਹੀ ਉਸਨੇ ਇਕ ਹਾਹੁਕਾ ਲਿਆ, ਨਾਲ ਹੀ ਉਸਦੀਆਂ ਗੋਰੀਆਂ ੨ ਗੁਲਾਬੀ ਗੱਲ੍ਹਾਂ ਤੇ ਖ਼ੂਨ ਦੌੜਨ ਲੱਗਾ ਅਤੇ ਯਕਾਯਕ ਉਹ ਤ੍ਰਬਕ ਉੱਠੀ, 'ਹਾਰਲੀ ਦੀ ਯਾਦ ਦੇ ਨਾਲ ਹੀ ਨਾਲ ਹਾਹੁਕਾ ਕਿਉਂ ?' ਏਹ ਸੋਚਕੇ ਉਹ ਮਨ ਹੀ ਮਨ ਸੁਕਚੀ, ਪਰ ਉਸਦਾ ਉਹ ਭਾਵ ਬਹੁਤ ਦੇਰ ਤਕ ਟਿਕ ਨ ਸੱਕਿਆ; ਫਿਰ ਉਹ ਉਸੇ ਮਿੱਠੀ ਚਿੰਤਾ ਵਿਚ ਮਗਨ ਹੋ ਗਈ, ਬਾਲ ਅਵਸਥਾ ਦੀ ਲੱਜਾ ਦੇ ਬਦਲੇ ਪਤਿ ਮਿਲਾਪ ਦੀ ਇੱਛਾ ਦੇ ਅਪੂਰਵ ਸੁਖ ਨੇ ਉਸਦੇ ਦਿਲ ਤੇ ਆਪਣਾ ਪੂਰਾ ਕਬਜ਼ਾ ਕਰ ਲਿਆ॥

ਇੱਸੇ ਵੇਲੇ ਕਿਸੇ ਨੇ ਜ਼ੋਰ ਨਾਲ ਦਰਵਾਜ਼ਾ ਖਟ ਖਟਕਾਯਾ ਅਵਾਜ਼ ਨਾਲ ਹੀ ਪਾਲਿਨ ਤ੍ਰਬਕ ਉੱਠੀ ਅਤੇ ਆਕਟੇਭੀਆ ਦਾ ਸੁਖ ਸੁਪਨਾ ਵੀ ਟੁੱਟ ਗਿਆ, ਆਕਟੇਭੀਆ ਜਦ ਆਪਣੇ ਆਪ ਵਿਚ ਆਈ ਤਾਂ ਉਸਨੂੰ ਮਲੂਮ ਹੋਇਆ ਕਿ ਇਕ ਅਨਜਾਨ ਆਦਮੀ ਨੂੰ ਆਪਣੇ ਹਿਰਦੇ ਵਿਚ ਜਗ੍ਹਾ ਦੇਕੇ ਸੱਚ ਮੁੱਚ ਹੀ ਮੈਂ ਬੜਾ ਪਾਪ ਕੀਤਾ ਹੈ, ਏਹ ਸੋਚਦਿਆਂ ਹੀ ਫਿਰ ਉਸਦੀਆਂ ਗੱਲ੍ਹਾਂ ਲਾਲ ਹੋ ਗਈਆਂ, ਇਸ ਭਾਵ ਦੇ ਦੂਰ ਹੁੰਦਿਆਂ ਹੀ ਮਿ: ਹਾਰਲੀ ਆ ਪਹੁੰਚੇ, ਆਕਟੇਭੀਆ ਦੇ ਸੋਹਣੇ ਮੁਖੜੇ ਤੇ ਉਸ ਵੇਲੇ ਓਹੀ ਭਾਵ ਬਿਰਾਜਮਾਨ ਸੀ॥

ਮਿ: ਹਾਰਲੀ ਨੇ ਪਾਲਿਨ ਨਾਲ ਸਿਰਫ ਹੱਥ ਹੀ ਮਿਲਾਯਾ ਪਰ ਆਕਟੇਭੀਆ ਦੀ ਸਲੱਜ ਮਧੁਰਤਾ ਤੇ ਉਹ ਅਜੇਹੇ ਆਪੇ ਤੋਂ ਬਾਹਰ ਹੋ ਗਏ ਕਿ ਹੱਥ ਮਿਲਾਂਦਿਆਂ ਹੀ ਝੱਟ ਉਸਦੇ ਕੋਮਲ ਕਰ-ਕਮਲ ਨੂੰ ਹੋਠ ਕੋਲ ਲਿਜਾਕੇ ਚੁੰਮ ਲਿਆ! ਏਹ ਕੰਮ ਏਨੀ ਛੇਤੀ ਨਾਲ ਕੀਤਾ ਗਿਆ ਕਿ ਜੇਕਰ ਆਕਟੇਭੀਆ ਚਾਹੁੰਦੀ ਤਾਂ ਭੀ ਹੱਥ ਖਿੱਚ ਲੈਣ ਦਾ ਵੇਲਾ ਨਾ ਪਾ ਸਕਦੀ, ਇਸ ਕਾਰਰਵਾਈ ਨੂੰ ਪਾਲਿਨ ਭੀ ਨਾ ਵੇਖ ਸੱਕੀ, ਆਕਟੇਭੀਆ ਦੇ ਹਿਰਦੇ ਵਿਚ ਸੁਖ ਦੀ ਨਦੀ ਉੱਛਲ ਆਈ, ਉਸਦਾ ਸੁਖ ਸੁਪਨਾ

ਮਾਨੋ ਸੱਚਾ ਮਲੂਮ ਹੋਣ ਲੱਗਾ ਅਤੇ ਉਹ ਆਪਣੇ ਹਿਰਦੇ ਵਿਚ ਅਕੈਹ ਅਨੰਦ ਨੂੰ ਅਨਭਵ ਕਰਣ ਲੱਗੀ, ਨਾਲ ਹੀ ਉਸਦੀ ਦੇਹ ਵਿਚੋਂ ਅੱਗ ਦੀਆਂ ਚਿਨਗਾਰੀਆਂ ਨਿਕਲਨ ਲੱਗ ਪਈਆਂ ॥

ਸੰਸਾਰੀ ਗੱਲ ਵਿਚ ਮਿ: ਹਾਰਲੀ ਬੜੇ ਚਤਰ ਸਨ, ਪੁਰਖਾਂ ਦੇ ਮਨ ਦਾ ਹਾਲ ਜਾਨ ਲੈਣ ਵਿਚ ਉਹ ਆਪਣੇ ਬਰਾਬਰ ਕਿਸੇ ਨੂੰ ਨਹੀਂ ਜਾਨਦੇ ਸਨ ਅਤੇ ਰਮਣੀਆਂ(ਇਸਤ੍ਰੀਆਂ) ਦੇ ਮਨ ਦੀ ਗੱਲ ਤਾੜ ਲੈਣੀ ਤਾਂ ਉਨ੍ਹਾਂ ਲਈ ਹਾਸੀ ਠੱਠਾ ਸੀ, ਆਕਟੇਭੀਆ ਦੇ ਮਨ ਦਾ ਭਾਵ ਉਨ੍ਹਾਂ ਤੋਂ ਲੁਕਿਆ ਨ ਰਿਹਾ, ਅੱਖਾਂ ਚਾਰ ਹੁੰਦਿਆਂ ਹੀ ਉਹ ਸਭ ਸਮਝ ਗਏ ਕਿ 'ਆਕਟੇਭੀਆ ਮੇਰੇ ਨਾਲ ਗੁੱਸੇ ਨਹੀਂ ਹੈ, ਨਾਂ ਹੀ ਉਸਨੇ ਆਪਣਾ ਹੱਥ ਖਿਚਿਆ, ਨਾ ਕੁਝ ਬੋਲੀ, ਨਾ ਹੀ ਨਰਾਜ ਹੋਈ, ਮੇਰੇ ਬੁਰੇ ਕਰਤਬ ਤੇ ਗੁੱਸੇ ਹੋਣਾ ਤਾਂ ਦੂਰ ਰਿਹਾ, ਉਸਦੇ ਮੂੰਹ ਦਾ ਭਾਵ, ਉਸਦੇ ਹਿਰਦੇ ਦਾ ਗੂੜ੍ਹਾ ਪ੍ਰੇਮ, ਹੋਰ ਭੀ ਅਨੰਦ ਨੂੰ ਸਾਫ ਪ੍ਰਗਟ ਕਰਦਾ ਸੀ, ਉਸਦੇ ਪਜਾਰ ਭਰੇ ਨੇਤ੍ਰ, ਧੜਕਦੀ ਹੋਈ ਛਾਤੀ, ਅਤੇ ਕੰਬਦੇ ਹੋਏ ਹੱਥ ਵੇਖਕੇ ਪੂਰਾ ਭਰੋਸਾ ਹੁੰਦਾ ਹੈ, ਕਿ ਉਸਦਾ ਦਿਲ ਕਾਬੂ ਕਰਨ ਲਈ ਕੇਵਲ ਪ੍ਰੇਮ ਦਾ ਖੈਰ ਮੰਗਨ ਦੀ ਹੀ ਢਿਲ ਹੈ ॥

ਮੇਜ਼ ਉਤੇ ਚਾਹ ਪੀਨ ਦੇ ਬਰਤਨਾਂ ਨੂੰ ਵੇਖਕੇ ਮਿ: ਹਾਰਲੀ ਨੇ ਮੁਸਕਰਾਂਦੇ ਹੋਏ ਕਿਹਾ-'ਮੇਰੀ ਇਛਾ ਚਾਹ ਪੀਨ ਦੀ ਹੈ, ਏਨਾ ਸੁਣਦੇ ਹੀ ਪਾਲਿਨ ਚਾਹ ਲੈਣ ਚਲੀ ਗਈ, ਉਸਦੇ ਕਮਰੇ ਵਿਚੋਂ ਬਾਹਰ ਨਿਕਲਦਿਆਂ ਹੀ ਹਾਰਲੀ ਆਕਟੇਭੀਆ ਦੇ ਕੋਲ ਜਾ ਬੈਠੇ ॥

ਤੁਫਾਨ ਬੰਦ ਹੋ ਜਾਨ ਤੇ ਭੀ ਸਮੁੰਦਰ ਇਕ ਵਾਰਗੀ ਹੀ ਸ਼ਾਂਤ ਨਹੀਂ ਹੋ ਜਾਂਦਾ, ਓਹੀ ਦਸ਼ਾ ਆਕਟੇਭੀਆ ਦੇ ਦਿਲ ਦੀ ਸੀ, ਹੁਣ ਤਕ ਉਸਦੀ ਛਾਤੀ ਧੜਕ ਰਹੀ ਸੀ, ਅਤੇ ਬਦਨ ਕੰਬ ਰਿਹਾ ਸੀ, ਅਜੇਹੀ ਹਾਲਤ ਵਿਚ ਹੀ ਉਸਨੇ ਰੁਕਦੇ ਹੋਏ

ਗਲੇ ਨਾਲ ਕਿਹਾ-'ਮਿ: ਹਾਰਲੀ ! ਅਜ ਤੀਜੇ ਪਹਿਰ ਜੋ ਆਪ ਨੇ ਬਹੁਮੁੱਲੀ ਸੁਗਾਤ ਭੇਜੀ ਹੈ, ਉਸ ਲਈ ਆਪ ਦਾ ਅਤਯੰਤ ਧੰਨਵਾਦ ਹੈ ॥'

ਹਾਰਲੀ ਨੇ ਕਿਹਾ-'ਸੁਗਾਤ ਦੀਆਂ ਚੀਜ਼ਾਂ ਨਾ ਤਾਂ ਕੋਈ ਅਜੇਹੀਆਂ ਹੱਛੀਆਂ ਸਨ, ਅਤੇ ਨਾ ਤੁਹਾਡੇ ਲਾਇਕ ਸਨ, ਛੇਤੀ ਨਾਲ ਜੋ ਕੁਝ ਮਿਲਿਆ ਭੇਜ ਦਿਤਾ, ਉਹ ਕੇਵਲ ਇਸ ਗੱਲ ਦਾ ਸਬੂਤ ਸਨ, ਕਿ ਮੈਂ ਤੁਹਾਨੂੰ ਭੁੱਲ ਨਹੀਂ ਗਿਆ,-'ਅਤੇ ਖਾਸ ਕਰਕੇ ਤੁਹਾਨੂੰ ਤਾਂ ਭੁੱਲ ਹੀ ਨਹੀਂ ਸਕਦਾ'-ਏਹ ਗੱਲ ਉਨ੍ਹਾਂ ਨੇ ਬਹੁਤ ਹੀ ਹੌਲੀ ਜਿਹੀ ਕਹੀ, ਹਾਰਲੀ ਦੀ ਅੰਤਲੀ ਗੱਲ ਨਾਲ ਤਾਂ ਆਕਟੇਭੀਆ ਦੀਆਂ ਨਾੜਾਂ ਵਿਚ ਬੜੀ ਤੇਜ਼ੀ ਨਾਲ ਖੂਨ ਦੌੜਨ ਲੱਗਾ, ਮਾਨੋ ਉਸਦੀ ਦੇਹ ਵਿਚ ਇਕ ਦਮ ਬਿਜਲੀ ਦੌੜ ਗਈ,ਇਸ ਵੇਲੇ ਪਾਲਿਨ ਭੀ ਚਾਹ ਲੈਕੇ ਮੁੜ ਆਈ,'ਆਕਟੇਭੀਆ ਦੀ ਅਜੇਹੀ ਹਾਲਤ ਕਿਤੇ ਪਾਲਿਨ ਨਾ ਵੇਖ ਲਵੇ' ਇਸ ਭਰਮ ਕਰਕੇ ਉਹ ਛੇਤੀ ਨਾਲ ਬੋਲ ਪਏ, 'ਉਸ ਦਿਨ ਇਥੋਂ ਬਿਨਾ ਕਹੇ ਹੀ ਦੌੜ ਜਾਨ ਦਾ ਹਾਲ ਅਜੇ ਮੈਨੂੰ ਕਹਿਣਾ ਪਏਗਾ, ਸ਼ਾਇਦ ਮੇਰਾ ਨੌਕਰ ਐਡਵਰਡ ਇਹ ਗੱਲ ਤੁਹਾਨੂੰ ਆਖ ਗਿਆ ਹੈ ॥

ਆਕਟੇਭੀਆ-ਨਹੀਂ, ਨਹੀਂ, ਮਿ: ਹਾਰਲੀ ! ਇਸ ਗੱਲ ਦੀ ਕੋਈ ਲੋੜ ਨਹੀਂ ? ਅਸੀ ਲੋਕ ਹੱਛੀ ਤਰ੍ਹਾਂ ਜਾਨਦੇ ਹਾਂ, ਆਪ ਜਾਨ ਬੁੱਝਕੇ ਅਜੇਹਾ ਕੰਮ ਕਰਣ ਵਾਲੇ ਆਦਮੀ ਨਹੀਂ ਹੋ ॥

ਹਾਰਲੀ ਨੇ ਬੜੀ ਕੋਮਲ ਤੇ ਪਿਆਰ ਭਰੀ ਨਿਗਾਹ ਨਾਲ ਆਕਟੇਭੀਆ ਵੱਲ ਵੇਖਿਆ, ਆਕਟੇਭੀਆ ਨੇ ਭੀ ਪਿਆਰ ਭਰੀ ਨਜ਼ਰ ਨਾਲ ਹਾਰਲੀ ਵੱਲ ਤੱਕਿਆ, ਕਾਰਣ ? ਆਕਟੇਭੀਆ ਦਾ ਮਨ ਉਸਦੇ ਹੱਥ ਵਿਚ ਨਹੀਂ ਸੀ, ਉਹ ਉਸ ਵੇਲੇ ਪੂਰੀ ਤਰ੍ਹਾਂ ਪਰਵਸ ਸੀ, ਅਤੇ ਨਹੀਂ ਜਾਨਦੀ ਸੀ, ਕਿ ਕੀ ਕਰ ਰਹੀ ਹਾਂ ?

ਹਾਰਲੀ ਨੇ ਕਿਹਾ-'ਮਿਸ ਕਲੇਰੰਡਨ ! ਮੇਰੀ ਵੱਲ

ਤੁਹਾਡਾ ਅਜੇਹਾ ਖਿਆਲ ਹੈ, ਇਸ ਲਈ ਤੁਹਾਡਾ ਬਹੁਤ ਧੰਨਵਾਦੀ ਹਾਂ, ਆਪਣਾ ਦੋਖ ਦੂਰ ਕਰਣ ਲਈ ਤੇ ਤੁਹਾਡਾ ਯੋਗ ਸਤਿਕਾਰ ਵਿਖਾਨ ਲਈ ਮੈਨੂੰ ਕੈਫੀਅਤ ਜਰੂਰ ਦੇਣੀ ਪਏਗੀ, ਪਰ ਮੇਹਰਬਾਨੀ ਕਰਕੇ ਪਹਿਲੇ ਏਹ ਤਾਂ ਦੱਸੋ, ਕਿ ਉਹ ਲੋਕ ਆਪਣਾ ਕੁਝ ਪਤਾ ਨਿਸ਼ਾਨ ਦੱਸ ਗਈਆਂ ਹਨ ਜਾਂ ਨਹੀਂ ?'

ਪਲਿਨ ਨੇ ਕਿਹਾ ਇਕ ਦਾ ਨਾਮ ਮਿਸਜ਼ ਮੌਰਡੌਂਟ ਤੇ ਦੂਸਰੀ ਦਾ ਮਿਸਜ਼ ਸਮਿੱਥ ਹੈ, ਪਰ ਇਨ੍ਹਾਂ ਨਾਮਾਂ ਵਿਚ ਕੁਝ ਸਾਨੂੰ ਸ਼ੱਕ ਹੈ ॥

ਪਾਲਿਨ ਵੱਲ ਤੇਜ਼ ਨਜ਼ਰ ਨਾਲ ਵੇਖਕੇ ਹਾਰਲੀ ਨੇ ਕਿਹਾ-'ਸੱਚ? ਹਛਾ, ਤੁਸਾਂ ਲੋਕਾਂ ਨੂੰ ਕੀ ਸ਼ੱਕ ਹੈ, ਮਿਸ ਪਾਲਿਨ ?

ਚਾਹ ਪਾਉਣਾ ਬੰਦ ਕਰਕੇ ਪਾਲਿਨ ਹੱਸਦੀ ੨ ਅਸਾਂ ਲੋਕਾਂ ਦਾ ਏਹੋ ਸ਼ੱਕ ਹੈ, ਕਿ ਉਹ ਦੋਵੇਂ ਕਿਸੇ ਵਡੇ ਘਰਾਣੇ ਦੀਆਂ ਔਰਤਾਂ ਹਨ, ਆਪਣਾ ਨਾਂ ਵਟਾਕੇ ਕਿਤੇ ਚੋਰੀ ਜਾ ਰਹੀਆਂ ਸਨ ॥

ਹਾਰਲੀ ਨੇ ਹੈਰਾਨੀ ਨਾਲ ਕਿਹਾ-'ਹੋ ਸਕਦਾ ਹੈ' ॥

ਜੇ ਦੋਵੇਂ ਭੈਣਾਂ ਦੁਨੀਆਂਦਾਰੀ ਵਿਚ ਕੁਝ ਬਹੁਤ ਚਤਰ ਹੁੰਦੀਆਂ ਤਾਂ ਝੱਟ ਸਮਝ ਜਾਂਦੀਆਂ ਕਿ ਹਾਰਲੀ ਨੇ ਏਹ ਗੱਲ ਬਨੌਟੀ ਕਹੀ ਹੈ, ਇਸਦੇ ਮਗਰੋਂ ਹੀ ਹਾਰਲੀ ਨੇ ਕਿਹਾ-'ਮੈਂ ਖਿਆਲ ਕਰਦਾ ਹਾਂ ਉਨ੍ਹਾਂ ਨੇ ਮੇਰੇ ਬਾਰੇ ਵਿਚ ਤੁਹਾਨੂੰ ਕੁਝ ਭੀ ਨਹੀਂ ਕਿਹਾ ਹੋਵੇਗਾ' ॥

ਇਸਦੇ ਉੱਤਰ ਵਿਚ ਪਾਲਿਨ ਨੇ ਕਿਹਾ-'ਕੁਝ ਭੀ ਨਹੀਂ, ਤਾਂ ਕੀ ਤੁਸੀ ਉਨ੍ਹਾਂ ਲੋਕਾਂ ਨੂੰ ਜਾਨਦੇ ਹੋ ? ਸਾਨੂੰ ਤਾਂ ਏਹ ਯਕੀਨ ਨਹੀਂ ਹੁੰਦਾ, ਜੇਕਰ ਆਪ ਉਨ੍ਹਾਂ ਨੂੰ ਜਾਨਦੇ ਹੁੰਦੇ, ਤਾਂ ਇਸ ਤਰ੍ਹਾਂ ਡਰਕੇ ਭੱਜ ਨ ਜਾਂਦੇ, ਏਹ ਗੱਲ ਪਾਲਿਨ ਨੇ ਹਾਸੇ ਨਾਲ ਆਖੀ ॥

ਏਹ ਸੁਣਕੇ ਹਾਰਲੀ ਨੇ ਕਿਹਾ-'ਆਹ ! ਤੁਸਾਂ ਫਿਰ ਉਹ ਗੱਲ ਚੇਤੇ ਕਰਾ ਦਿਤੀ, ਹੱਛਾ ! ਮੈਂ ਹੁਣੇ ਸਭ ਹਾਲ ਕਹਿ ਦੇਂਦਾ

ਹਾਂ, ਅਸਲ ਗੱਲ ਏਹ ਹੈ, ਕਿ ਏਹ ਔਰਤਾਂ ਉਸੇ ਨਿਮਕ ਹਰਾਮ ਦੇ ਨੇੜੇ ਦੇ ਸਬੰਧੀਆਂ ਵਿਚੋਂ ਸਨ, ਜਿਸਨੇ ਥੋੜੇ ਦਿਨਾਂ ਲਈ ਮੈਨੂੰ ਇਕ ਭਾਰੀ ਬਖੇੜੇ ਵਿਚ ਪਾ ਦਿਤਾ ਸੀ, ਉਨ੍ਹਾਂ ਨੂੰ ਵੇਖਦਿਆਂ ਹੀ ਮੈਨੂੰ ਬੜਾ ਕ੍ਰੋਧ ਚੜ੍ਹ ਆਯਾ, ਕ੍ਰੋਧ ਵਿਚ ਮੈਂ ਕੀ ਕੀਤਾ, ਉਹ ਮੈਨੂੰ ਕੁਝ ਭੀ ਮਲੂਮ ਨਹੀਂ ! ਉਸ ਵੇਲੇ ਜੋ ਕੁਝ ਮਨ ਵਿਚ ਆਯਾ, ਸਮਝੇ ਸੋਚੇ ਤੋਂ ਬਿਨਾਂ ਕਰ ਦਿੱਤਾ, ਕਿਤੇ ਉਨ੍ਹਾਂ ਨਾਲ ਗੱਲ ਬਾਤ ਨ ਕਰਣੀ ਪਏ, ਇਸ ਲਈ ਮੈਂ ਛੇਤੀ ਨਾਲ ਉਥੋਂ ਖਿਸਕ ਗਿਆ ॥

ਇਸਦੇ ਉੱਤਰ ਵਿਚ ਆਕਟੇਭੀਆ ਨੇ ਕਿਹਾ-ਤਦ ਤੁਸੀ ਉਨ੍ਹਾਂ ਲੋਕਾਂ ਦੇ ਚੰਗੀ ਤਰ੍ਹਾਂ ਵਾਕਬ ਹੋਵੋਗੇ, ਹੱਛਾ ਹੁਣ ਏਹ ਦੱਸੋ, ਕਿ ਉਨ੍ਹਾਂ ਨੇ ਨਾਮ ਠੀਕ ੨ ਦੱਸਿਆ ਹੈ, ਯਾ ਮੇਰੀ ਭੈਣ ਦਾ ਕਿਆਸ ਹੀ ਠੀਕ ਹੈ ?

ਹਾਰਲੀ ਨੇ ਜਵਾਬ ਦਿਤਾ-ਪਿਆਰੀ ਮਿਸ ਕਲੇਰੰਡਨ ! ਉਨ੍ਹਾਂ ਲੋਗਾਂ ਨੇ ਆਪਣਾ ਨਾਮ ਠੀਕ ਹੀ ਦੱਸਿਆ ਹੈ, ਇਸ ਵਿਚ ਜ਼ਰਾ ਭੀ ਚਲਾਕੀ ਨਹੀਂ ਹੈ ॥

ਉਸ ਵੇਲੇ ਪਾਲਿਨ ਮੂੰਹ ਭੁਆਕੇ ਕੇਕ ( ਮਿੱਠੀ ਡਬਲ ਰੋਟੀ ) ਕੱਟ ਰਹੀ ਸੀ, ਏਹ ਵੇਲਾ ਤਾੜਕੇ ਹਾਰਲੀ ਨੇ ਹੌਲੀ ਜੇਹੀ ਆਕਟੇਭੀਆ ਦੇ ਕੰਨ ਵਿਚ ਕਿਹਾ-'ਪਿਆਰੀ ! ਤੈਨੂੰ ਠੱਗਣ ਦੀ ਕਿਸ ਵਿਚ ਹਿੰਮਤ ਹੋ ਸਕਦੀ ਹੈ ?'

ਹੁਣ ਚਾਹ ਤਿਆਰ ਹੋ ਗਈ ਸੀ, ਭਾਵੇਂ ਇਸ ਤਰਾਂ ਦੀ ਮਾਮੂਲੀ ਚਾਹ ਹਾਰਲੀ ਪਸਿੰਦ ਨਹੀਂ ਕਰਦਾ ਸੀ, ਪਰ ਉਹ ਜਾਨਦੇ ਸਨ, ਕਿ ਜੇਕਰ ਚਾਹ ਪੀਕੇ ਰੋਟੀ ਖਾ ਲਵਾਂਗਾ, ਤਾਂ ਦੋਵੇਂ ਭੈਣਾਂ ਖੁਸ਼ ਹੋ ਜਾਨਗੀਆਂ, ਅਤੇ ਦੋਸਤੀ ਪੱਕ ਜਾਏਗੀ, ਏਹ ਸੋਚਕੇ ਆਪਣਾ ਮਤਲਬ ਗੰਢਣ ਲਈ, ਉਨ੍ਹਾਂ ਨੇ ਦੋ ਪਿਆਲੇ ਚਾਹ ਪੀ ਲਈ ਅਤੇ ਕੇਕ ਦਾ ਇਕ ਟੁਕੜਾ ਖਾ ਲਿਆ, ਇਸਦੇ ਮਗਰੋਂ ਦਾਈ ਨੇ ਆਕੇ ਮੇਜ਼ ਸਾਫ ਕਰ ਦਿਤੀ, ਥੋੜੇ ਚਿਰ ਵਿਚ ਹੀ ਮਿ: ਹਾਰਲੀ ਨੇ ਉਨ੍ਹਾਂ ਨਾਲ ਏਨਾਂ ਮੇਲ ਜੋਲ ਵਧਾ ਲਿਆ,

ਜਿਵੇਂ ਉਨ੍ਹਾਂ ਵਿਚ ਬਹੁਤ ਚਿਰਦੀ ਜਾਨ ਪਛਾਨ ਹੁੰਦੀ ਹੈ ॥

ਹਾਰਲੀ ਵਿਚ ਸ੍ਰਿਸ੍ਟਾਚਾਰ ਚੰਗਾ ਸੀ, ਗੱਲ ਬਾਤ ਕਰਨ ਦਾ ਢੰਗ ਭੀ ਸੋਹਣਾ ਸੀ, ਆਦਰ ਸਤਿਕਾਰ ਨਾਲ ਵਿਵਹਾਰ ਕਰਨਾ ਭੀ ਓਹ ਚੰਗਾ ਜਾਨਦੇ ਸਨ, ਉਸ ਵੇਲੇ ਮੁਲਕੀ ਵਿੱਦਜਾ ਦੀ ਗੱਲ ਟੁਰ ਪਈ, ਉਸ ਵਿਚ ਉਨ੍ਹਾਂ ਨੇ ਨਿਰਯਤਨ ਹੀ ਚੰਗੀ ਵਾਕਬੀ ਜ਼ਾਹਰ ਕੀਤੀ, ਉਸਦੇ ਮਗਰੋਂ ਸਮੇਂ ਦੀ ਹਾਲਤ ਤੇ ਗੁਣਾਂ ਔਗੁਣਾਂ ਦੀ ਵਿਚਾਰ ਹੋਣ ਲੱਗੀ, ਉਸ ਵੇਲੇ ਦੇ ਵੱਡੇ ਵੱਡੇ ਆਦਮੀਆਂ ਦੇ ਬਾਰੇ ਵਿਚ ਮਨ ਪਰਚਾਉਂਣ ਲਈ ਕਿੰਨੀਆਂ ਗੱਲਾਂ ਕਹੀਆਂ ਗਈਆਂ, ਫਿਰ ਨਵੇਂ ਨਾਟਕਾਂ ਦੀਆਂ ਤਾਰੀਫਾਂ ਹੋਈਆਂ, ਅੰਤ ਵਿਚ ਪ੍ਰਚਲਤ ਰਾਗਾਂ ਦੇ ਸਬੰਧ ਵਿਚ ਗੱਲ ਬਾਤ ਕਰਨ ਵੇਲੇ ਉਨ੍ਹਾਂ ਨੇ ਉਸ ਵਿਚਾਰ ਵਿਚ ਸੁੰਦਰ ਰੁਚੀ ਤੇ ਅਪਨੀ ਸੂਖਮ ਬੁਧਿ ਪ੍ਰਗਟ ਕਰ ਦਿੱਤੀ ॥

ਇਸ ਤਰ੍ਹਾਂ ਗੱਲ ਬਾਤ ਕਰਦਿਆਂ ਰਾਤ ਦੇ ਦਸ ਬਜ ਗਏ ਇਸ ਵੇਲੇ ਪਾਲ੍ਹਿਨ ਖਾਣਾ ਤਿਆਰ ਕਰਣ ਲਈ ਬਾਹਰ ਚਲੀ ਗਈ ॥

ਹੁਣ ਆਕਟੇਭੀਆ ਹਾਰਲੀ ਕੋਲ ਕੱਲੀ ਰਹਿ ਗਈ, ਉਸਦਾ ਕੋਮਲ ਹਿਰਦਾ ਇਕ ਤਰਾਂ ਦੇ ਡਰ ਨਾਲ ਥਰ ੨ ਕੰਬਨ ਲੱਗਾ, ਉਸਦਾ ਕੰਬਨਾ ਨਾਂ ਤਾਂ ਨਿਰਾ ਡਰ ਨਾਲ ਸੀ ਤੇ ਨਾ ਹੀ ਨਿਰਾ ਅਨੰਦ ਨਾਲ, ਉਸ ਵਿਚ ਦੁਖ ਤੇ ਅਨੰਦ ਦੋਵੇਂ ਹੀ ਮਿਲੇ ਹੋਏ ਸਨ। ਮਨ ਵਿਚ ਆਸਾ ਤੇ ਡਰ ਦੋਹਾਂ ਦੇ ਪ੍ਰਗਟ ਹੋਣ ਤੋਂ ਜੇਹਾ ਭਾਵ ਪ੍ਰਗਟ ਹੁੰਦਾ ਹੈ, ਉਸਦੇ ਹਿਰਦੇ ਵਿਚ ਠੀਕ ਉਜੇਹਾ ਭਾਵ ਪੈਦਾ ਹੋ ਰਿਹਾ ਸੀ ॥

ਸ਼ਰਮਾਈ ਤੇ ਕੰਬਦੀ ਹੋਈ ਆਕਟੇਭੀਆ ਵੱਲ ਪ੍ਰੇਮ ਭਰੀ ਨਿਗਾਹ ਨਾਲ ਵੇਖਕੇ ਹਾਰਲੀ ਨੇ ਬੜੀ ਨਿਮ੍ਰਤਾ ਨਾਲ ਕਿਹਾ- 'ਆਹ! ਅੱਜ ਕੇਹੇ ਅਨੰਦ ਦਾ ਦਿਨ ਹੈ, ਪਿਆਰੀ ਆਕਟੇਭੀਆ! ਇਨਾਂ ਕਈ ਘੰਟਿਆਂ ਵਿਚ ਮੈਂ ਸੱਚਾ ਸ੍ਵਰਗ ਸੁਖ ਭੋਗ ਲਿਆ ਹੈ, ਜਿਸ ਦਿਨ ਪਹਿਲੇ ਪਹਿਲ ਮੇਰੀ ਨਜ਼ਰ ਤੁਹਾਡੇ ਤੇ ਪਈ

ਸੀ, ਉੱਸੇ ਦਿਨ ਤੋਂ ਆਪਦੀ ਪਵਿਤ੍ਰ ਮੂਰਤੀ ਮੇਰੇ ਮਨ ਵਿਚ ਢੁੱਸ ਰਹੀ ਹੈ, ਤਦ ਤੋਂ ਇਕ ਖਿਨ ਭਰ ਵੀ ਤੁਸੀ ਮੇਰੇ ਦਿਲ ਤੋਂ ਬਾਹਰ ਨਹੀਂ ਹੋਏ, ਤਦ ਤੋਂ ਹਿਰਦੇ ਵਿਚ ਤੁਹਾਡੀ ਮਨ ਮੋਹਣੀ ਮੂਰਤ ਤੇ ਸੋਹਣੀ ਸੂਰਤ ਦਾ ਮਨ ਵਿਚ ਧਿਆਨ ਕਰਦਾ ਹਾਂ ਅਤੇ ਕਰਦਾ ਰਹਾਂਗਾ' ਇਸਦੇ ਮਗਰੋਂ ਉਨਾਂ ਨੇ ਆਕਟੇਭੀਆ ਦਾ ਹੱਥ ਫੜਕੇ ਬੜੇ ਪਿਆਰ ਨਾਲ ਚੁੱਮ ਲਿਆ ॥

ਆਕਟੇਭੀਆ ਦਾ ਮੂੰਹ ਇਕ ਦਮ ਲਾਲ ਹੋ ਗਿਆ, ਹਰਖ, ਡਰ ਤੇ ਸ਼ਰਮ ਨਾਲ ਉਸਦਾ ਕਲੇਜਾ ਥਰ ਥਰ ਕੰਬਨ ਲੱਗ ਪਿਆ ਅਤੇ ਅੱਖਾਂ ਵਿਚ ਆਂਸੂ ਭਰ ਆਏ, ਉਸਨੇ ਬੜੀ ਮਿੰਨਤ ਨਾਲ ਕਿਹਾ— 'ਮਿ: ਹਾਰਲੀ ਮੇਰਾ ਹੱਥ ਛਡ ਦਿਓ, ਮੈਂ ਹੱਥ ਜੋੜਦੀ ਹਾਂ, ਬੇਨਤੀ ਕਰਦੀ ਹਾਂ, ਦੁਹਾਈ ਦੇਂਦੀ ਹਾਂ, ਮੈਨੂੰ ਛਡ ਦਿਓ' ॥

ਆਕਟੇਭੀਆ ਦੇ ਸਾਹਮਣੇ ਗੋਡਿਆਂ ਦੇ ਭਾਰ ਬੈਠਕੇ ਹਾਰਲੀ ਨੇ ਉਸਦਾ ਹੱਥ ਆਪਣੇ ਹੋਠਾਂ ਨਾਲ ਲਾ ਲਿਆ, ਉਹ ਆਪਣਾ ਹੱਥ ਹੌਲੀ ੨ ਖਿੱਚਨ ਦਾ ਯਤਨ ਕਰਨ ਲੱਗੀ, ਏਹ ਵੇਖਕੇ ਉਨਾਂ ਨੇ ਬੜੇ ਪਿਆਰ ਨਾਲ ਕਿਹਾ— ਆਕਟੇਭੀਆ! ਪ੍ਰਾਣਪਿਆਰੀ! ਇਸ ਸੁੰਦਰ ਕਰ ਕਮਲ ਦੇ ਅੰਮ੍ਰਿਤ ਤੋਂ ਮੈਨੂੰ ਵਾਂਜਿਆਂ ਨ ਕਰੋ, ਜੋ ਆਸਾ ਤੇ ਅਨੰਦ ਦਾ ਪਿਆਲਾ ਤੁਸਾਂ ਮੇਰੇ ਮੂੰਹ ਨਾਲ ਲਾ ਦਿੱਤਾ ਹੈ, ਉਸਨੂੰ ਹੁਣ ਟੋਟੇ ੨ ਨ ਕਰੋ, ਮੈਂ ਤੁਹਾਡੇ ਨਾਲ ਪਿਆਰ ਕਰਦਾ ਹਾਂ, ਆਕਟੇਭੀਆ! ਮੈਂ ਤੁਹਾਡੀ ਪੂਜਾ ਕਰਦਾ ਹਾਂ, ਜੇਕਰ ਮੇਰੇ ਲਈ ਸੰਸਾਰ ਵਿਚ ਕੋਈ ਸੁੰਦਰ, ਸਭ ਤੋਂ ਚੰਗੀ ਤੇ ਅਨੋਖੀ ਚੀਜ ਹੈ ਤਾਂ ਉਹ ਤੁਸੀ ਹੋ, ਮੇਰਾ ਵਿਸਾਹ ਕਰੋ, ਮੈਂ ਈਸ਼੍ਵਰ ਦੀ ਸੌਂਹ ਖਾਕੇ ਕਹਿੰਦਾ ਹਾਂ, ਸੁੰਦਰ! ਸੁਭਾਵਕ ਪ੍ਰੇਮ ਕੀ ਹੈ? ਮੈਂ ਹੁਣ ਤਕ ਨਹੀਂ ਜਾਨਦਾ ਸੀ, ਪਰ ਹੁਣ ਮੈਂ ਉਸਨੂੰ ਚੰਗੀ ਤਰਾਂ ਜਾਨ ਗਿਆ ਹਾਂ, ਤੁਹਾਡੇ ਨਾਲ ਮਿਲਣ ਤੋਂ ਪਹਿਲੇ ਮੈਂ ਏਹ ਨਹੀਂ ਜਾਨਦਾ ਸੀ, ਕਿ ਪ੍ਰੀਤ ਵਿਚ ਇੰਨਾ ਸੁਖ ਹੈ, ਮੇਰੇ ਵੱਲ ਵੇਖੋ, ਆਕਟੇਭੀਆ! ਅੱਖਾਂ ਨਾ ਮੋੜੋ ਇਕ ਵੇਰੀ, ਪਿਆਰੀ! ਕੇਵਲ ਇਕੋ ਵੇਰੀ ਮੇਰੇ ਉਤੇ ਕਿਰਪਾ

ਦੀ ਨਜ਼ਰ ਕਰੋ ॥

ਡਰ ਨਾਲ ਬਿਹਬਲ, ਅਨੰਦ ਨਾਲ ਪ੍ਰਫੁਲਤ, ਅਵੇਗ ਨਾਲ ਬੇਵਸ, 'ਅਧਰ ਅਮ੍ਰਤ ਅਤੇ ਹਿਰਦੇ ਦੀ ਪ੍ਰਬਲ ਵਾਸ਼ਨਾ ਦੇ ਅਧੀਨ ਹੋਕੇ ਆਕਟੇਭੀਆ ਨੇ ਸਿਰ ਝੁਕਾ ਲਿਆ, ਉਸਦੇ ਲੰਮੇ ਚਮਕੀਲੇ ਤੇ ਨਰਮ ਵਾਲ ਗੋਢਿਆਂ ਦੇ ਭਾਰ ਬੈਠੇ ਹੋਏ ਹਾਰਲੀ ਦੇ ਮੋਢਿਆਂ ਤੇ ਲੇਟਨ ਲੱਗੇ, ਉਸਦਾ ਸੰਕੁਚਤ, ਚੌੜਾ ਤੇ ਗਰਮ ਮੱਥਾ ਹਾਰਲੀ ਦੇ ਸੁੰਦਰ ਤੇ ਕਮਾਨ ਵਰਗੀਆਂ ਭੌਹਾਂ ਨਾਲ ਲਗ ਗਿਆ ॥

ਏਹ ਵੇਖਕੇ ਹਾਰਲੀ ਨੇ ਕੁੱਦਕੇ ਬੜੇ ਪਿਆਰ ਨਾਲ ਆਕਟੇਭੀਆ ਨੂੰ ਘੁਟਕੇ ਛਾਤੀ ਨਾਲ ਲਾ ਲਿਆ, ਨਾਲ ਹੀ ਥਿੜਕਦੀ ਅਵਾਜ਼ ਨਾਲ ਉਸਦੇ ਮੂੰਹੋਂ ਨਿਕਲ ਗਿਆ ਕਿ 'ਮੇਰਾ ਪਿਆਰ ਅਤੁਟ ਹੋਵੇਗਾ' ਇਸ ਪ੍ਰਤਗਿਆ ਦੇ ਮਗਰੋਂ ਕਈ ਵੇਰੀ ਉਨ੍ਹਾਂ ਨੇ ਉਸ ਦੀਆਂ ਗੁਲਾਬੀ ਗੱਲ੍ਹਾਂ ਨੂੰ ਚੁੰਮ ਲਿਆ ॥

ਆਖਰ ਹਾਰਲੀ ਦੇ ਹੱਥਾਂ ਵਿਚੋਂ ਨਿਕਲਕੇ ਆਕਟੇਭੀਆ ਅਲੱਗ ਜਾ ਖੜੋਤੀ; ਅਤੇ ਅਪਨੇ ਕਪੜੇ ਤੇ ਵਾਲਾਂ ਨੂੰ ਸੁਆਰਦੀ ਹੋਈ ਕ੍ਰੋਧ ਨਾਲ ਮਿਲੇ ਹੋਏ ਪ੍ਰੇਮ ਨਾਲ ਉਨ੍ਹਾਂ ਵੱਲ ਵੇਖਣ ਲੱਗੀ ਹਾਰਲੀ ਉਸਦੇ ਛੋਟੇ ਪਤਲੇ ਤੇ ਨਰਮ ਹੱਥ ਨੂੰ ਫੜਕੇ ਆਪਨੇ ਹੱਥ ਵਿਚ ਰੱਖਨ ਦਾ ਯਤਨ ਕਰਨ ਲੱਗਾ ॥

ਆਕਟੇਭੀਆ—ਮੈਨੂੰ ਛੱਡ ਦਿਓ, ਈਸ਼੍ਵਰ ਦੇ ਵਾਸਤੇ ਮੈਨੂੰ ਜਾਨ ਦਿਓ, ਮੇਰੀ ਭੈਣ ਔਂਦੀ ਹੀ ਹੋਵੇਗੀ ॥

ਹਾਰਲੀ—ਕੁਝ ਪਰਵਾਹ ਨਹੀਂ ਔਨ ਦਿਓ, ਮੈਂ ਉਸਨੂੰ ਸਾਫ ਕਹਿ ਦਿਆਂਗਾ, ਕਿ ਮੈਂ ਤੁਹਾਡੀ ਭੈਣ ਨਾਲ ਦਿਲੀ ਪਿਆਰ ਕਰਦਾ ਹਾਂ ॥

ਆਕਟੇਭੀਆ—(ਆਪਣਾ ਹੱਥ ਹਾਰਲੀ ਦੇ ਹੱਥ ਵਿੱਚ ਦੇਕੇ ਤੇ ਸ਼ਰਮ ਨਾਲ ਸਿਰ ਝੁਕਾਕੇ) 'ਨਹੀਂ ਅਜੇ ਨਹੀ; ਮਿਸਟਰ ਹਾਰਲੀ ! ਜ਼ਰਾ ਸੋਚੋ ਤਾਂ ਸਹੀ.......'

ਹਾਰਲੀ—(ਉਸਦੇ ਲੱਕ ਨੂੰ ਹੱਥ ਪਾਕੇ ਅਤੇ ਉਸਨੂੰ

ਆਪਣੇ ਵੱਲ ਖਿੱਚਕੇ) ਪ੍ਰਾਣੇਸ਼੍ਵਰੀ ! ਹੁਣ ਮੈਨੂੰ ਜਾਰਜ ਕਹਿਕੇ ਬੁਲਾਯਾ ਕਰੋ !

ਆਕਟੇਭੀਆ-(ਬੜੀ ਕੋਮਲ ਅਵਾਜ਼ ਨਾਲ) ਵੇਖੋ ਜਾਰਜ ! ਅਜੇ ਅਸਾਂ ਲੋਕਾਂ ਦੀ ਜਾਨ ਪਛਾਨ ਬਹੁਤ ਥੋੜੇ ਚਿਰ ਦੀ ਹੈ, ਅਤੇ ਮੇਰੇ ਮਾਨ ਯੋਗ ਪਿਤਾ ਜੀ ਭੀ ਘਰ ਮੌਜੂਦ ਨਹੀਂ ਹਨ ॥

ਹਾਰਲੀ-ਤਦ ਤਾਂ ਇਸ ਪ੍ਰੇਮ ਨੂੰ ਲੁਕਾ ਰੱਖਨਾ ਹੀ ਹੱਛਾ ਹੈ, ਪਰ ਸੁੰਦਰੀ ! ਕੀ ਤੁਸੀ ਮੈਨੂੰ ਦਿਲੋਂ ਚਾਹੁੰਦੇ ਹੋ ? ਕੀ ਤੁਸੀਂ ਮੇਰੇ ਨਾਲ ਦਿਲੀ ਪਿਆਰ ਕਰਦੇ ਹੋ ? ਪਿਆਰੀ ! ਕੇਵਲ ਤੁਹਾਡੇ ਇਸ ਜਵਾਬ ਤੇ ਮੇਰੇ ਅਗੇ ਔਣ ਵਾਲੇ ਸਮੇਂ ਦੇ ਸੁਖ ਦੁਖ ਦਾ ਅਧਾਰ ਹੈ ॥

ਆਕਟੇਭੀਆ-(ਅਨੰਦ ਨਾਲ ਗਦ-ਗਦ ਹੋਕੇ ਕੰਬਦੀ ਹੋਈ ਅਵਾਜ਼ ਨਾਲ) ਜੇਕਰ ਮੈਂ 'ਹਾਂ, ਕਹਾਂ ਤਾਂ ਤੁਸੀਂ ਖਿਆਲ ਕਰੋਗੇ........'

ਹਾਰਲੀ–(ਗੱਲ ਟੁੱਟਕੇ) ਕਿ ਜੇਹੇ ਤੁਸੀ ਰੂਪਵਾਨ ਹੋ, ਉਜੇਹੇ ਹੀ ਦਯਾਵਾਨ ਹੋ ਅਤੇ ਪ੍ਰੇਮ ਰੂਪ ਭੀ ਹੋ ॥

ਆਕਟੇਭੀਆ–(ਘਬਰਾਹਟ ਨਾਲ) ਤੁਸੀ ਮੈਥੋਂ ਕੀ ਕਹੌਣਾ ਚਾਹੁੰਦੇ ਹੋ ? ਦੱਸੋ ਮੈਂ ਕੀ ਕਹਾਂ ?

ਹਾਰਲੀ–ਕੇਵਲ ਏਨਾ ਹੀ, ਕਿ ਮੈਂ ਤੁਹਾਡੇ ਨਾਲ ਪਿਆਰ ਕਰਦੀ ਹਾਂ, ਓਨਾ ਹੀ ਪਿਆਰ ਕਰਦੀ ਹਾਂ, ਜਿੰਨਾ ਕਿ ਤੁਸੀ ਮੇਰੇ ਨਾਲ ਪਿਆਰ ਕਰਦੇ ਹੋ, ਬੱਸ ਏਨਾ ਹੀ ਕਹਿ ਦਿਓ, ਪਿਆਰੀ ! ਏਨਾ ਹੀ ਕਹਿਕੇ ਮੈਨੂੰ ਸੁਖੀ ਕਰੋ ॥

ਆਕਟੇਭੀਆ-ਜੇਕਰ ਮੈਂ ਏਹ ਕਹਿ ਦਿਆਂ, ਤਾਂ ਤੁਸੀ ਮੈਨੂੰ ਬੁਰੇ ਸੁਭਾਵ ਵਾਲੀ, ਨਿਰਲੱਜ ਤੇ ਵਡੀ ਚੰਚਲਾ ਅਤੇ ਮਹਾਂ ਗਵਾਰਨ ਸਮਝੋਗੇ ॥

ਹਾਰਲੀ-ਨਹੀਂ, ਨਹੀਂ, ਪ੍ਰਾਣ ਪਿਯਾਰੀ ! ਅਜੇਹਾ ਕਦੇ ਨਹੀਂ ਹੋ ਸਕਦਾ–ਅਜੇਹਾ ਕਦੇ ਹੋ ਨਹੀ ਸਕਦਾ ॥

ਏਨਾ ਕਹਿਕੇ ਹਾਰਲੀ ਨੇ ਉਸਨੂੰ ਕੁਰਸੀ ਤੇ ਬਿਠਾ ਦਿਤਾ

ਤੇ ਆਪ ਭੀ ਉਸਦੇ ਕੋਲ ਹੀ ਦੂਜੀ ਕੁਰਸੀ ਤੇ ਬੈਠਕੇ ਬੋਲੇ, 'ਸਿਰਫ ਏਨਾਂ ਕਹਿ ਦਿਓ, ਕਿ ਤੁਸੀ ਮੈਨੂੰ ਚਾਹੁੰਦੇ ਹੋ, ਘਟ ਤੋਂ ਘਟ ਏਨਾਂ ਭਰੋਸਾ ਦੇ ਦਿਓ, ਕਿ ਤੁਸੀ ਮੇਰੇ ਨਾਲ ਨਰਾਜ ਨਹੀਂ ਹੋ, ਇਕ ਵੇਰੀ ਮੇਰੀ ਵੱਲ ਵੇਖੋ, ਦਿਲ ਬਰ ! ਜਰਾ ਮੇਰੇ ਵੱਲ ਤੱਕ ਕੇ ਆਖੋ-"ਮੈਂ ਤੁਹਾਡੇ ਨਾਲ ਪਿਆਰ ਕਰਦੀ ਹਾਂ' ॥

ਆਕਟੇਭੀਆ ਨੇ ਮਿੱਠੀ ਤੇ ਕੋਮਲ ਅਵਾਜ ਨਾਲ ਕਿਹਾ- 'ਤੁਹਾਡੀਆਂ ਮਨ ਮੋਹਨੀਆਂ ਗੱਲਾਂ ਸੁਣਕੇ ਕਿਸਦਾ ਮਨ ਨ ਪੰਘਰ ਜਾਵੇਗਾ ?' ਫਿਰ ਕੁਝ ਠਹਿਰਕੇ ਉਸਨੇ ਕਿਹਾ-'ਹਾਂ, ਜਾਰਜ ! ਸਚ ਮੁੱਚ ਹੀ ਮੈਂ ਤੁਹਾਡੇ ਨਾਲ ਪਿਆਰ ਕਰਦੀ ਹਾਂ' ॥

ਹੁਣ ਕੀ ਸੀ ? ਹੁਣ ਤਾਂ ਦੋਹਾਂ ਪ੍ਰੇਮੀਆਂ ਦੇ ਦਿਲ ਵਿਚ ਸੁਖ ਸਮੁੰਦਰ ਉਮਡ਼ ਆਯਾ, ਹਾਰਲੀ ਨੇ ਝਟ ਉਸਨੂੰ ਛਾਤੀ ਨਾਲ ਲਾਲਿਆ, ਅਤੇ ਘੜੀ ੨ ਉਸਦਾ, ਮੂੰਹ ਚੁੰਮਨ ਲੱਗੇ, ਬਾਰੰਬਾਰ ਪਿਆਰ ਕਰਨ ਲੱਗੇ, ਉਨ੍ਹਾਂ ਨੂੰ ਮਲੂਮ ਹੋ ਗਿਆ, ਕਿ ਆਕਟੇਭੀਆ ਦਾ ਦਿਲ ਥਰ ਥਰ ਕੰਬ ਰਿਹਾ ਹੈ, ਉਹ ਜਿਵੇਂ ਅਸਚਰਜ ਸੁਖ ਰਾਜ ਵਿਚ ਪਹੁੰਚ ਗਈ ਹੈ, ਆਕਟੇਭੀਆ ਨੂੰ ਮਲੂਮ ਹੋਯਾ ਕਿ ਉਹ ਸਦਾ ਦੇ ਵੇਖੇ ਸੁਣੇ ਸਥਾਨ ਨੂੰ ਛੱਡਕੇ ਉਹ ਕਿਸੇ ਨਵੇ ਤੇ ਸੋਹਣੇ ਸਥਾਨ ਤੇ ਪਹੁੰਚ ਗਈ ਹੈ, ਉਥੋਂ ਦੇ ਦਰਿਆ ਤੇ ਨਦੀਆਂ ਦਾ ਪਾਣੀ ਮੋਤੀਆਂ ਵਾਂਗੂ ਸਾਫ, ਦਰਖਤ ਦੇ ਪੱਤੇ ਪੰਨੇ ਵਰਗੇ ਚਮਕੀਲੇ, ਫੁੱਲ ਇੰਦ੍ਰ ਬਾਂਗ ਵਰਗੇ ਸੋਹਣੇ, ਫਲ ਅਮ੍ਰਤ ਵਰਗੇ ਸ੍ਵਾਦੀ, ਅਤੇ ਹਵਾ ਬਰਫ ਵਰਗੀ ਠੰਡੀ ਤੇ ਗੁਲਾਬ ਵਰਗੀ ਖੁਸ਼ਬੂਦਾਰ ਹੈ, ਉਹ ਪਿਛਲੇ ਸਮੇ ਨੂੰ ਭੁੱਲ ਗਈ, ਅਗੇ ਔਣ ਵਾਲੇ ਸਮੇ ਦਾ ਭੀ ਉਸਨੂੰ ਕੁਝ ਖਿਆਲ ਨਾ ਰਿਹਾ, ਪ੍ਰੇਮਰਾਜ ਦੇ ਪ੍ਰੇਮ ਪ੍ਰਵਾਹ ਵਿਚ ਉਸਦਾ ਮਨ ਮੰਦਰ ਭੁ- ਗਿਆ, ਇਉ ਸਮਝੋ ਉਹ ਪ੍ਰੇਮ ਵਿਚ ਪਾਗਲ ਹੋਕੇ ਸਭ ਕੁਝ ਭੁਲ ਗਈ, ਉਸ ਵੇਲੇ ਉਸਨੇ ਇਕ ਪ੍ਰੇਮ ਨੂੰ ਹੀ ਸੰਸਾਰ ਦਾ ਸਾਰ ਪਦਾਰਥ ਸਮਝ ਲਿਆ, ਪ੍ਰੇਮੀ ਕਵੀ ਦੇ ਕਲਪਨਾ ਕੀਤੇ ਹੋਏ ਨਵੇ ੨ ਪ੍ਰੇਮ ਭਾਵ ਦੇ ਫੁਲ ਉਸਦੇ ਹਿਰਦੇ ਮੰਦਰ ਵਿਚ ਹੁਲਾਰੇ

ਮਾਰਨ ਲੱਗੇ, ਉਸ ਦੀਆਂ ਗੱਲ੍ਹਾਂ ਉਤੇ ਗੁਲਾਬ ਜੇਹੀ ਲਾਲੀ ਛਾ ਗਈ, ਅਤੇ ਅੱਖਾਂ ਵਿਚ ਅਚਰਜ ਜੋਤ ਦਿਸਨ ਲੱਗ ਪਈ॥

ਹਾਰਲੀ ਦੇ ਗੂੜ੍ਹੇ ਪਿਆਰ ਵਿਚ ਫਸਕੇ ਆਕਟੇਭੀਆ ਅਪਨੇ ਆਪ ਨੂੰ ਭੁਲ ਗਈ, ਭੈਣ ਦਾ ਉਸਨੂੰ ਕੁਝ ਭੀ ਧਿਆਨ ਨਾ ਰਿਹਾ ਉਸਨੂੰ ਕੁਝ ਭੀ ਨਾ ਸੁਝਿਆ ਕਿ ਅਜੇਹੇ ਹਾਲ ਵਿਚ ਵੇਖੀ ਗਈ ਤਾਂ ਉਹ ਕਿਸ ਡਰੌਨੀ ਬਿਪਤਾ ਵਿਚ ਪੈ ਸਕਦੀ ਹੈ, ਉਸਦਾ ਦਿਲ ਸੁਰਗੀ ਸੁਖ ਵਿਚ ਨਕੋਨੱਕ ਭਰ ਗਿਆ, ਸੰਕਲਪਾਂ ਨੇ ਤਾਂ ਉਸ ਲਈ ਸੁਰਗ ਦਾ ਦਰਵਾਜਾ ਹੀ ਖੋਲ੍ਹ ਦਿੱਤਾ, ਜੇਕਰ ਸਮਾ ਹੁੰਦਾ, ਜੇ ਪਾਲਨ ਦੇ ਮੁੜ ਔਨ ਦਾ ਡਰ ਨ ਹੁੰਦਾ, ਤਾਂ ਉਸੇ ਵੇਲੇ, ਉਸੇ ਜਗ੍ਹਾਂ ਤੇ ਮਿ: ਹਾਰਲੀ ਨਿਰ ਯਤਨ ਹੀ ਉਸ ਪ੍ਰੇਮ ਵਿਚ ਫਸੀ ਇਸਤ੍ਰੀ ਉਤੇ ਫਤੇ ਹਾਸਲ ਕਰ ਲੈਂਦੇ, ਪਰ ਜਬਰ ਦਸਤ ਇਛਾ ਹੋਨ ਤੇ ਭੀ ਉਹ ਸੰਭਲ ਗਏ, ਸਹਜ ਨਾਲ ਆਕਟੇਭੀਆ ਨੂੰ ਛਡਕੇ ਇਕ ਪਾਸੇ ਖੜੇ ਹੋ ਗਏ, ਇਸਦੇ ਮਗਰੋਂ ਉਨ੍ਹਾਂ ਨੇ ਕਿਹਾ-'ਇਸ ਸੁਰਗੀ ਸੁਖ ਸੁਪਨੇ ਵਿਚ ਸਭ ਸੰਸਾਰਕ ਫਿਕਰ ਦੂਰ ਹੋ ਜਾਂਦੇ ਹਨ, ਪਿਆਰੀ! ਹੁਣ ਅਸਾਂ ਦੋਹਾਂ ਨੂੰ ਸੁਚੇਤ ਹੋ ਜਾਨਾ ਚਾਹੀਦਾ ਹੈ, ਕਿਉਂਕਿ ਪਾਲਿਨ ਦੇ ਔਨ ਦਾ ਸਮਾਂ ਹੋ ਗਿਆ ਹੈ, ਹੱਛਾ, ਕੱਲ ਸ਼ਾਮ ਵੇਲੇ ਕੋਈ ਬਹਾਨਾ ਕਰਕੇ ਤੁਸੀ ਘੰਟੇ ਦੋ ਘੰਟੇ ਲਈ ਘਰ ਤੋਂ ਬਾਹਰ ਨਹੀਂ ਆ ਸਕਦੇ? ਕਿਉਂ ਤ੍ਰਬਕਦੀ ਕਿਉਂ ਹੋ? ਬਹੁਤ ਸਾਰੀਆਂ ਗੱਲਾਂ ਹਨ, ਤੁਹਾਨੂੰ ਬਹੁਤ ਕੁਝ ਕਹਿਣਾ ਹੈ, ਮੇਰੀ ਪਿਆਰੀ ਆਕਟੇਭੀਆ!

ਆਕਟੇਭੀਆ-ਅਜੇਹੀ ਗੱਲ ਨ ਆਖੋ, ਮੈਂ ਆਪਨੀ ਪਿਆਰੀ ਭੈਣ ਨੂੰ ਧੋਖਾ ਨਹੀਂ ਦੇ ਸਕਦੀ?

ਹਾਰਲੀ-(ਬਹੁਤ ਹੈਰਾਨੀ ਨਾਲ ਕੁਝ ਹੱਸਕੇ) 'ਧੋਖਾ ਪਿਆਰੀ?'

ਆਕਟੇਭੀਆ-ਧੋਖਾ ਨਹੀ ਤਾਂ ਹੋਰ ਕੀ? ਕੀ ਏਹ ਧੋਖਾ ਛਲ, ਕਪਟ ਨਹੀਂ ਹੈ?

ਹਾਰਲੀ-ਨਹੀਂ ਮੋਹਣੀ! ਮੈਂ ਤੁਹਾਨੂੰ ਅਜੇਹਾ ਅਨਜਾਯ ਕਰਨ ਲਈ ਨਹੀਂ ਕਹਿੰਦਾ, ਹੱਛਾ, ਸੁਣੋ:-

ਆਕਟੇਭੀਆ-(ਕੰਬਦੀ ਹੋਈ) ਦਸੋ ਕੀ ਕਹਿੰਦੇ ਹੋ ?

ਹਾਰਲੀ-ਹੁਣੇ ਤੁਸਾਂ ਹੀ ਇਸ ਪ੍ਰੇਮ ਦੀ ਗੱਲ ਪਾਲਿਨ ਨੂੰ ਨਾ ਕਹਿਣ ਲਈ ਕਿਹਾ ਹੈ, ਆਕਟੇਭੀਆ ਜੇਕਰ ਤੂੰ ਮੇਰਾ ਇਤਬਾਰ ਨਹੀਂ ਕਰਦੀ; ਜੇ ਤੂੰ ਏਹ ਖਿਆਲ ਕਰਦੀ ਹੈਂ ਕਿ ਮੈਂ ਤੈਨੂੰ ਬੁਰੀ ਸਲਾਹ ਦੇਂਦਾ ਹਾਂ, ਜਿਸ ਕਰਕੇ ਤੇਰੀ ਬੁਰਾਈ ਹੋਵੇ ਅਤੇ ਤੈਨੂੰ ਕਲੰਕ ਲੱਗੇ ਤਾਂ ਮੈਂ ਤੇਰਾ ਪ੍ਰੇਮ ਪਾਤ੍ਰ ਹੋਣ ਦੇ ਲਾਇਕ ਨਹੀਂ ਹਾਂ॥

ਏਨਾਂ ਕਹਿੰਦਿਆਂ ੨ ਹਾਰਲੀ ਦੀ ਅਵਾਜ਼ ਭਾਰੀ ਹੋ ਗਈ, ਅਤੇ ਮੂੰਹ ਤੇ ਕ੍ਰੋਧ ਦੀ ਝਲਕ ਦਿੱਸਨ ਲੱਗ ਪਈ ॥

ਆਕਟੇਭੀਆ-(ਰੋਂਦੀ ਹੋਈ) ਕੀ ਤੁਸੀ ਮੇਰੇ ਨਾਲ ਗੁੱਸੇ ਹੋ ਗਏ ਹੋ ?

ਹਾਰਲੀ-(ਉਸਦਾ ਮੂੰਹ ਚੁੰਮਕੇ ਤੇ ਅਂਸੂ ਪੂੰਝਕੇ) ਨਹੀਂ ਪ੍ਰਾਣ ਪਿਆਰੀ! ਭਲਾ ਮੈਂ ਕਦੇ ਤੁਹਾਡੇ ਨਾਲ ਨਰਾਜ਼ ਹੋ ਸਕਦਾ ਹਾਂ ? ਬੱਸ, ਇੱਕ ਵੇਰੀ, ਸਿਰਫ ਇਕ ਵੇਰੀ ਪ੍ਰਤਗਿਆ ਕਰੋ, ਪਿਆਰੀ! ਕੱਲ ਸੰਧਯਾ ਵੇਲੇ ਮੈਨੂੰ ਜਰੂਰ ਮਿਲੋਗੇ ॥

ਆਕਟੇਭੀਆ-(ਬਹੁਤ ਹੌਲੀ ਜੇਹੀ) ਹੱਛਾ ਮਿਲਾਂਗੀ ॥

ਹਾਰਲੀ ਦੇ ਹੱਥ ਵਿਚ ਮਾਨੋ ਚੰਦ ਆ ਗਿਆ, ਉਹ ਫੁੱਲਕੇ ਕੁੱਪਾ ਹੋ ਗਏ, ਉਨ੍ਹਾਂ ਨੇ ਖੁਸ਼ ਹੋਕੇ ਕਿਹਾ-'ਧੰਨਵਾਦ, ਪਿਆਰੀ! ਹਜਾਰ ਵੇਰੀ ਧੰਨਵਾਦ!

ਆਪਣੇ ਪਿਆਰੇ ਦਾ ਅਨਜਾਯ ਮੰਨਨ ਵਿਚ ਆਕਟੇ-ਭੀਆ ਨੂੰ ਖਿਨ ਭਰ ਲਈ ਜੋ ਦੁੱਖ ਹੋਯਾ ਸ਼ੀ, ਓਹ ਹਾਰਲੀ ਦੀ ਮਿੱਠੀ ਅਵਾਜ਼ ਨਾਲ ਇੱਕ ਦਮ ਦੂਰ ਹੋਗਿਆ, ਹਾਰਲੀ ਨੇ ਫਿਰ ਕੋਮਲ ਅਵਾਜ਼ ਨਾਲ ਕਿਹਾ-ਤਾਂ ਕੱਲ ਸ਼ਾਮ ਨੂੰ ਫਿਰ ਮਿਲਾਪ ਹੋਵੇਗਾ, ਪੇਲਮੇਲ-ਸਟ੍ਰੀਟ ਦੀ ਮਸ਼ਹੂਰ ਕਪੜਾ ਵੇਚਨ ਵਾਲੀ ਮਿਸਜ਼ ਬ੍ਰੇਸ ਦੀ ਦੁਕਾਨ ਵਿਚ ਚਲੇ ਆਉਂਨਾ ਉਥੇ ਛੇ ਬਜੇ ਸ਼ਾਮ ਨੂੰ ਮੈਂ ਤੁਹਾਡਾ ਰਾਹ ਵੇਖਾਂਗਾ, ਹੱਛਾ, ਏਹ ਤਾਂ ਦੱਸੋ, ਕਿ

ਕਿਤੇ ਨਿਰਾਸ ਤਾਂ ਨ ਕਰੋਗੇ ?

ਸਰਲ ਹਿਰਦੇ ਵਾਲੀ ਲੜਕੀ ਨੇ ਕਿਹਾ-'ਨਹੀ, ਮੈਂ ਠੀਕ ਵੇਲੇ ਤੇ ਪਹੁੰਚ ਜਾਵਾਂਗੀ' ਹਾਰਲੀ ਦੀ ਵਾਸ਼ਨਾ ਪੂਰੀ ਹੋਈ, ਪਰ ਬੜੀ ਔਖਿਆਈ ਨਾਲ ਇਸ ਖੁਸ਼ੀ ਨੂੰ ਮਨ ਵਿਚ ਹੀ ਲੁਕਾਕੇ ਉਨ੍ਹਾਂ ਨੇ ਆਕਟੇਭੀਆ ਨੂੰ ਕਿਹਾ-'ਪਿਆਰੀ ! ਹੁਣ ਸ਼ਾਂਤ ਹੋ, ਜਿਸ ਕਰਕੇ ਪਾਲਿਨਨੂੰ ਕਿਸੇ ਗੱਲਦਾ ਭਰਮ ਨ ਹੋ ਜਾਏ'ਆਕਟੇ-ਭੀਆ ਦਾ ਮਨ ਅਨੰਦ ਸਮੁੰਦਰ ਵਿਚ ਡੁੱਬ ਗਿਆ, ਉਸ ਲਈ ਸੁਚੇਤ ਹੋਨਾ ਕੋਈ ਸੌਖੀ ਗੱਲ ਨਹੀਂ ਸੀ, ਪਰ ਪ੍ਰੇਮ ਦੀ ਖੇਡ ਅਨੋਖੀ ਹੈ, ਪ੍ਰੇਮ ਵਿਚ ਮਸਤ ਪੁਰਖ ਛਲ, ਕਪਟ ਤੋਂ ਮੂੰਹ ਨਹੀਂ ਮੋੜਦਾ ਪਰ ਉਹ ਛਲ ਖਿਮਾ ਯੋਗ ਹੈ, ਬੜੀ ਔਖਿਆਈ ਨਾਲ ਆਕਟੇਭੀਆ ਨੇ ਉਛਲਦੇ ਹੋਏ ਹਿਰਦੇ ਨੂੰ ਰੋਕਿਆ, ਇਸ ਤਰਾਂ ਅੱਜ ਦੀ ਅੱਧੀ ਰਾਤ ਬੜੇ ਅਨੰਦ ਵਿੱਚ ਬੀਤ ਗਈ, ਅਤੇ ਪਾਲਿਨ ਨੂੰ ਤਿਲ ਜਿੰਨਾਂ ਭੀ ਭਰਮ ਨ ਹੋਇਆ ॥

ਹੁਨ ਖਾਨਾ ਸ਼ੁਰੂ ਹੋਇਆ ਮਿਸਟਰ ਹਾਰਲੀ ਨੇ ਥੋੜਾ ਜੇਹਾ ਲਿਆ, ਰੋਟੀ ਖਾਨ ਵੇਲੇ ਉਨ੍ਹਾਂ ਦੀ ਗੱਲ ਬਾਤ ਹੋਰ ਭੀ ਅਨੰਦ ਦਾਇਕ ਤੇ ਮਨ ਨੂੰ ਵੱਸ ਕਰਨ ਵਾਲੀ ਹੋ ਗਈ। ਆਕਟੇਭੀਆ ਤਨ ਮਨ ਕਰਕੇ ਉਨ੍ਹਾਂ ਤੋਂ ਕੁਰਬਾਨ ਹੋ ਗਈ, ਉਸਦੇ ਦਿਲ ਆਯਾ ਕਿ ਲੱਜਾ ਤੇ ਸੰਕੋਚ ਛੱਡਕੇ ਹਾਰਲੀ ਦੇ ਗਲ ਵਿਚ ਬਾਂਹ ਪਾਕੇ ਪਾਲਿਨ ਦੇ ਸਾਹਮਣੇ ਹੀ ਉਨ੍ਹਾਂ ਨੂੰ ਆਪਣਾ ਪਿਆਰਾ ਮਨਜ਼ੂਰ ਕਰ ਲਏ, ਪਰ ਅਜੇਹੇ ਫੁਰਨੇ ਦਾ ਰੋਕਣਾ ਦੁਖਦਾਈ ਹੋਣ ਤੇ ਭੀ ਉਸਨੇ ਬੜੀ ਚਲਾਕੀ ਨਾਲ ਦਬਾ ਰਖਿਆ। ਉਧਰ ਪਾਲਿਨ ਭੀ ਬੜੀ ਖੁਸ਼ ਸੀ, ਉਹ ਮਨ ਵਿਚ ਹੀ ਹਾਰਲੀ ਦੇ ਗੁਣਾਂ ਦੀ ਵਡਿਆਈ ਕਰ ਰਹੀ ਸੀ। ਅਜੇਹੇ ਸਰਬ ਗੁਣਾਂ ਪੂਰਨ ਮਨੁਖ ਨਾਲ ਮਿਤ੍ਰਤਾ ਹੋਣ ਦਾ ਉਸਨੂੰ ਅਭਿਮਾਨ ਭੀ ਹੋਯਾ, ਪਰ ਜੋ ਹੋਵੇ; ਜਿਸ ਪ੍ਰੇਮ ਵਿਚ ਆਕਟੇਭੀਆ ਡੁੱਬੀ ਹੋਈ ਸੀ, ਉਸ ਪ੍ਰੇਮ ਨੇ ਪਾਲਿਨ ਦੇ ਮਨ ਵਿਚ ਟਿਕਾਣਾ ਹੀ ਨਹੀਂ ਪਾਯਾ ਸੀ ॥

ਅੱਧੀ ਰਾਤ ਮਗਰੋਂ ਮਿ: ਹਾਰਲੀ ਵਿਦਾ ਹੋਏ, ਉਨ੍ਹਾਂ ਨੂੰ ਪੁਚਾਨ ਲਈ ਆਕਟੇਭੀਆ ਉਨ੍ਹਾਂ ਦੇ ਨਾਲ ੨ ਦਰਵਾਜੇ ਤਕ ਗਈ, ਇੱਥੇ ਹਾਰਲੀ ਨੇ ਉਸਦਾ ਹੱਥ ਚੁੱਮਕੇ ਕਿਹਾ– 'ਪ੍ਰਾਣ ਪਿਆਰੀ! ਕੱਲ ਸੰਧਜਾ ਵੇਲੇ ਮਿਲਣ ਦੇ ਇਕਰਾਰ ਨੂੰ ਤਾਂ ਨਾਂ ਭੁੱਲੇਂਗੀ ?

ਆਕਟੇਭੀਆ–'ਨਹੀਂ, ਕਦੇ ਨਹੀਂ ਭੁੱਲਾਂਗੀ।' ਇਸਦੇ ਮਗਰੋਂ ਦੋਵੇਂ ਪ੍ਰੇਮੀ ਇਕ ਦੂਜੇ ਤੋਂ ਵਿਦਾ ਹੋਏ, 'ਹੁਣ ਛੇਤੀ ਹੀ ਮਨੋ ਕਾਮਨਾਂ ਪੂਰੀ ਹੋਵੇਗੀ।' ਏਹ ਸੋਚਕੇ ਮਨ ਵਿਚ ਖੁਸ਼ ਹੁੰਦਾ ਹੋਇਆ ਹਾਰਲੀ ਤੁਰ ਪਿਆ, ਉਧਰ ਪ੍ਰਾਣ ਪਿਆਰੇ ਦੀ ਮੂਰਤ ਨੂੰ ਹਿਰਦੇ ਵਿਚ ਧਾਰਨ ਕਰਕੇ ਇਕ ਅਲੌਕਕ ਸੁਖ ਸੁਪਨੇ ਨੂੰ ਵੇਖਦੀ ੨ ਆਕਟੇਭੀਆ ਭੀ ਮੁੜ ਆਈ॥

## ਕਾਂਡ ੧੦

## ਕਿੰਚਨਕੇਨ-ਹਵਾਪਲਟੀ

ਜਿਸ ਵੇਲੇ ਦਾ ਹਾਲ ਅਸੀ ਲਿਖ ਰਹੇ ਹਾਂ, ਉਸ ਵੇਲੇ ਕ੍ਰਿਪਲ ਗੇਟ ਮਹੱਲੇ ਵਿਚ ਗ੍ਰਬ ਸਟ੍ਰੀਟ ਨਾਮਕ ਇਕ ਲੰਮੀ, ਗੰਦੀ ਅਤੇ ਤੰਗ ਗਲੀ ਸੀ। ਅੱਜ ਕੱਲ ਉਸਦਾ ਨਾਮ ਬਦਲਕੇ ਮਿਲਟਨ–ਸ਼ਟ੍ਰੀਟ ਰੱਖ ਦਿੱਤਾ ਗਿਆ ਹੈ, ਇਸ ਵੇਲੇ ਭੀ ਉਸ ਗਲੀ ਦੀ ਹਾਲਤ ਹੱਛੀ ਨਹੀਂ ਹੈ; ਪਰ ਅਠਾਰਵੀਂ ਸਦੀ ਦੇ ਅੰਤ ਵਿਚ ਤਾਂ ਉਸ ਗਲੀ ਦੀ ਹਾਲਤ ਤਾਂ ਬੜੀ ਭੈੜੀ ਤੇ ਡਰੌਨੀ ਸੀ, ਉਹ ਗਲੀ ਅਜ਼ੇਹੀ ਗੰਦੀ ਸੀ ਕਿ ਵੇਖਕੇ ਨਫਰਤ ਔਂਦੀ ਸੀ, ਸੜਕ ਕੱਚੀ ਟੋਏ ਟਿੱਬੇ ਸਨ, ਥਾਂ–ਪਰ–ਥਾਂ ਕੂੜਾ ਕਰਕਟ ਤੇ ਚਿੱਕੜ ਮਿੱਟੀ ਦੇ ਢੇਰ ਲੱਗੇ ਰਹਿੰਦੇ ਸਨ, ਕਿਸੇ ਕੋਚਵਾਂਨ ਨੂੰ ਗੱਡੀ ਲੈ ਜਾਨ ਦੀ ਹਿੰਮਤ ਨਹੀਂ ਪੈਂਦੀ ਸੀ, ਹੋਰਨਾ ਰੁੱਤਾਂ ਵਿੱਚ ਗੱਡੀ ਦੇ ਉਲਟ ਜਾਨ ਤੇ ਬਰਸਾਤ ਵਿਚ ਪਹੀਏ ਫੱਸ ਜਾਨ ਦਾ ਡਰ ਬਨਿਆ ਰਹਿੰਦਾ ਸੀ॥

ਉਸ ਗਲੀ ਦੇ ਮਕਾਨ ਬਹੁਤ ਹੀ ਖਰਾਬ ਤੇ ਦੁਕਾਨਾਂ

ਬੁਰੇ ਹਾਲ ਸਨ। ਹਰ ਇਕ ਮੌਕਾਨ ਵਿਚ ਕਿੰਨੇ ੨ ਟੱਬਰ ਵੱਸਦੇ ਸਨ, ਗਰੀਬੀ ਕਰਕੇ ਚੰਗੇ ਕਾਰੀਗਰਾਂ ਨੂੰ ਭੀ ਮਸ਼ਹੂਰ ਚੋਰਾਂ ਦੇ ਗੁਆਂਢ ਵੱਸਣਾ ਪੈਂਦਾ ਸੀ, ਇਸ ਜਗ੍ਹਾ ਰਹਿਣ ਦਾ ਫਲ ਏਹ ਹੁੰਦਾ ਸੀ ਕਿ ਕਾਰੀਗਰ ਚੋਰਾਂ ਨੂੰ ਕਾਰੀਗਰੀ ਤਾਂ ਸਿਖਾਂ ਨਹੀਂ ਸਕਦਾ ਸੀ, ਪਰ ਆਪ ਵੇਹਲਾ ਹੋਣ ਤੇ ਢੱਠੇ ਦਿਲ ਨਾਲ ਉਨ੍ਹਾਂ ਦੀ ਮੰਡਲੀ ਭੀ ਮਿਲ ਜਾਂਦਾ ਸੀ, 'ਕੰਮ ਕਾਜ ਮਿਲਣਾ ਮੁਸ਼ਕਲ ਹੋ ਗਿਆ ਹੈ, ਜੇ ਮਿਲਦਾ ਹੈ ਤਾਂ ਮੇਹਨਤ ਬਹੁਤ ਕਰਣੀ ਪੈਂਦੀ ਹੈ, ਸਾਡੀ ਮੰਡਲੀ ਵਿਚ ਮਿਲ ਜਾਓ, ਮੇਹ-ਨਤ ਤੋਂ ਬਿਨਾਂ ਹੀ [illegible]ਮਦਨ ਹੋ ਜਾਂਦੀ ਹੈ' ਚੋਰ ਲੋਕ ਏਹ ਲਾਲਚ ਦੇਕੇ ਵਿਚਾ[illegible] ਭਾਲੇ ਕਾਰੀਗਰਾਂ ਨੂੰ ਆਪਣੇ ਸਾਥੀ ਬਣਾ ਲੈਂਦੇ ਸਨ, [illegible] ਸਬਬ ਸੀ, ਕਿ ਇਥੇ ਪਾਪ ਦੀ ਨਦੀ ਵਗਦੀ ਸੀ [illegible]ਨ ਤੋਂ ਹੀ ਲੜਕਿਆਂ ਨੂੰ ਸੌਹਾਂ ਖਾਣੀਆਂ, ਅਤੇ [illegible]ਲਿਚ ਕੱਢਣਾ ਸਿਖਾਯਾ ਜਾਂਦਾ ਸੀ, ਇਸ ਲਈ ਅਕਸਰ ਜਵਾਨੀ ਵਿਚ ਫਾਸੀ ਚੜ੍ਹਨ ਲੱਗਿਆਂ ਹੀ ਓਹ ਲੋਕ ਸਿਰਫ ਇੱਕੋ ਵੇਰੀ ਰੱਬ ਦਾ ਨਾਮ ਲੈ ਸਕਦੇ ਸਨ।

ਚੋਰ, ਬਦਮਾਸ਼ਾਂ ਦਾ ਅੱਡਾ, ਖਾਨਗੀਆਂ ਦਾ ਨਿਵਾਸ, ਚੋਰੀ ਦੇ ਮਾਲ ਦੀ ਦੁਕਾਨ ਆਦਿਕ ਭੈੜੇ ਕੁਕਰਮਾਂ ਦੀ ਜਗ੍ਹਾ ਹੋਣ ਕਰਕੇ ਹੀ ਗੁਬ[illegible]ਟ ਚੋਰਾਂ ਦਾ ਮਸ਼ਹੂਰ ਸਕੂਲ ਹੋ ਗਿਆ ਸੀ ਉਸ ਸਕੂਲ [illegible] ਦਿਨ ਬ-ਦਿਨ ਪਾਪ ਤੇ ਬੁਰੇ ਕਰਮਾਂ ਦਾ [illegible]ਵੇਗਾ ਅਤੇ ਉਸ ਵਿਚੋਂ ਛੋਟੇ ਛੋਟੇ ਬੱਚੇ ਆਪਣੇ ਮਾਂ ਪਿਊ ਤੋਂ ਚੋਰੀ ਤੇ ਬਦਮਾਸ਼ੀ ਦੀ ਸਿੱਖਿਆ ਲੈਣਗੇ, ਇਸ ਵਿਚ ਅਚਰਜ ਹੀ ਕੀ ਹੈ? ਇਨ੍ਹਾਂ ਸਾਰੇ ਬੁਰੇ ਕਰਮਾਂ ਦੀ ਜਗ੍ਹਾ ਅਜ ਕੱਲ ਹੁੰਦਿਆਂ ਭੀ ਕੋਲ ਦੇ ਹੀ ਨਜ਼ੂਗੇਟ ਜੇਲ੍ਹ ਵਿਚ ਚੋਰਾਂ ਬਦ-ਮਾਸ਼ਾਂ ਦੇ ਕਮਰੇ ਖਾਲੀ ਰਹਿਣ ਦਾ ਡਰ ਨਹੀਂ ਰਹੇਗਾ। ਜੇਲ੍ਹ ਦੇ ਕਰਮਚਾਰੀਆਂ ਦੀ ਚਿੰਤਾ ਦੂਰ ਹੋ ਜਾਏਗੀ, ਇਸ ਵਿਚ ਹੈਰਾਨੀ ਹੀ ਕੀ ਹੈ?

ਪਾਠਕੋ! ਇਕ ਵੇਰੀ ਲੰਡਨ ਰਾਜਧਾਨੀ ਦਾ ਨਕਸ਼ਾ

ਆਪਣੇ ਹੱਥ ਵਿਚ ਫੜ ਲੌ, ਅਤੇ ਮੇਰੀ ਲਿਖੀ ਮਿਸਟ੍ਰੀਜ਼ ਆਫ ਲੰਡਨ (ਲੰਡਨ ਦੇ ਗੁੱਝੇ ਭੇਦ) ਨਾਮ ਦੀ ਕਿਤਾਬ ਕੋਲ ਰੱਖ ਲੌ, ਉਸ ਕਿਤਾਬ ਵਿਚ ਜਾਂ ਉਸ ਨਾਵਲ ਵਿੱਚ ਜਿਸ ਜਿਸ ਦੁਖਦਾਈ ਤੇ ਕੰਬਾ ਦੇਣ ਵਾਲੇ ਸਥਾਨਾਂ ਦਾ ਵਰਨਣ ਕੀਤਾ ਗਿਆ ਹੈ, ਉਨ੍ਹਾਂ ੨ ਜਗ੍ਹਾ ਤੇ ਚਾਰੇ ਪਾਸੇ ਪਿਨਸਲ ਜਾਂ ਕਲਮ ਨਾਲ ਕਾਲੀ ਲੀਕ ਖਿੱਚ ਦਿਓ, ਫਿਰ ਉਨ੍ਹਾਂ ਜਗ੍ਹਾ ਦੇ ਅਮੀਰਾਂ ਦੇ ਮਹੱਲੇ ਅਤੇ ਆਲੀਸ਼ਾਨ ਮਕਾਨਾਂ ਨਾਲ ਮਿਲਾਕੇ ਵੇਖੋ, ਤਦ ਸਾਫ ਮਲੂਮ ਹੋ ਜਾਏਗਾ, ਕਿ ਅੰਨ ਧਨ ਨਾਲ ਭਰਪੂਰ ਲੰਡਨ ਸ਼ਹਿਰ ਦੇ ਤਿੰਨ ਹਿੱਸੇ ਭ੍ਰਸਟਾਚਾਰ ਤੇ ਪਾਪ ਚਿੱਕੜ ਅਤੇ ਮੂਰਖਤਾ ਨਾਲ ਭਰੇ ਹੋਏ ਹਨ, ਹਰੇਕ ਮਹੱਲੇ ਵਿਚ ਗਿਰਜਾ ਹੈ, ਪਾਦਰੀ ਹੈ, ਪਰ ਉਨ੍ਹਾਂ ਵਿਚ ਕੋਈ ਭੀ ਇਨ੍ਹਾਂ ਅਭਾਗਿਆਂ ਨੂੰ ਲਿਖਾ ਪੜ੍ਹਾ ਨਹੀਂ ਸਕਦਾ, ਅਤੇ ਸਚਾ ਉਪਦੇਸ਼ ਦੇਕੇ ਸਿੱਧੇ ਰਾਹਤੇ ਲਿਔਣ ਦਾ ਉੱਦਮ ਨਹੀਂ ਕਰਦਾ, ਜੇਕਰ ਕਦੇ ਕਿਸੇ ਨੂੰ ਇਨ੍ਹਾਂ ਦੀਨ ਦੁਖੀ ਪੁਰਸ਼ਾਂ ਦੇ ਕੋਲ ਸਿਖਯਾ ਦੇਣ ਦੇ ਲਈ ਜਾਂਦੇ ਦੇਖੋ ਤਾਂ ਨਿਸਚੇ ਜਾਨ ਲੈਣਾ, ਕਿ ਉਹ ਜਰੂਰ ਹੀ ਕੋਈ ਪਰ ਉਪਕਾਰੀ ਪੁਰਖ ਹੈ, ਅਤੇ ਸੁਾਰਥ ਤੋਂ ਰਹਿਤ ਹੋਕੇ ਉਨ੍ਹਾਂ ਦਾ ਭਲਾ ਕਰਣ ਜਾ ਰਿਹਾ ਹੈ ॥

ਜਿਸ ਵੇਲੇ ਦਾ ਹਾਲ ਅਸੀ ਲਿਖ ਰਹੇ ਹਾਂ, ਉਸ ਵੇਲੇ ਗ੍ਰਬ-ਸਟ੍ਰੀਟ ਵਿਚ ਚੋਰਾਂ ਬਦਮਾਸ਼ਾਂ ਦੀਆਂ ਕਈ ਸਰਾਵਾਂ ਤੇ ਅੱਡੇ ਸਨ, ਉਨ੍ਹਾਂ ਵਿਚੋਂ 'ਕਿਚਨ ਕੇਨ' ਹੀ ਸਭ ਤੋਂ ਵੱਡਾ ਅਤੇ ਮਸ਼ਹੂਰ ਅੱਡਾ ਗਿਣਿਆ ਜਾਂਦਾ ਸੀ, ਉਸ ਵਿਚ ਕੱਚੀ ਉਮਰ ਦੇ ਲੜਕੇ ਤੇ ਲੜਕੀਆਂ ਰਹਿੰਦੇ ਸਨ, ਉਹ ਸਾਰੇ ਚੋਰ, ਸਾਰੀਆਂ ਕੰਜਰੀਆਂ ਸਨ, ਉਹ ਜਗ੍ਹਾਂ ਬੇਗਰਸ-ਸਟਾਫ ਤੋਂ ਭੀ ਡਰੌਣੀ ਸੀ, ਉਸ ਵਿਚ ਹਰ ਰੋਜ਼ ਸਭ ਤਰਾਂ ਦੇ ਪਾਪਾਂ ਦੇ ਬੁਰੇ ਕਰਮਾਂ ਦਾ ਲੈਣ ਦੇਣ ਹੋਇਆ ਕਰਦਾ ਸੀ ॥

ਪਾਠਕੋ ! ਆਪਣੇ ਮਨ ਵਿਚ ਹੀ ਇਕ ਛੋਟੇ ਤੇ ਗੰਦ ਕਮਰੇ ਦੀ ਕਲਪਨਾ ਕਰ ਲੌ, ਉਸ ਵਿਚ ਕਿੰਨੇ ਹੀ ਟੁੱਟੇ ਭੱਜੇ

ਮੇਜ਼ਾਂ ਤੇ ਬੈਂਚਾ ਦਾ ਅਨੁਮਾਨ ਕਰ ਲੌ, ਫਿਰ ਅਗਲੇ ਹਾਲ ਤੇ
ਧਿਆਨ ਦਿਓ, ਕਮਰੇ ਦੇ ਅੰਦਰ ਇਕ ਛੋਟੀ ਕੋਠੜੀ ਸੀ, ਦੋਹਾਂ
ਦੇ ਵਿਚਲਾ ਬੂਹਾ ਕੱਢ ਦਿਤਾ ਗਿਆ ਸੀ, ਜਿਸ ਕਰਕੇ ਇਕ
ਤੋਂ ਦੂਜੇ ਵਿਚ ਸਹਜੇ ਹੀ ਲੋਕ ਆ ਜਾ ਸੱਕਨ, ਉਸਦੀ ਛੱਤ
ਧੂਏਂ ਨਾਲ ਬੁਰੀ ਤਰ੍ਹਾਂ ਕਾਲੀ ਹੋ ਗਈ ਸੀ, ਕੰਧਾਂ ਚਰਬੀ ਦੇ
ਦਾਗਾਂ ਨਾਲ ਭਰੀਆਂ ਹੋਈਆਂ ਸਨ, ਦੋ ਤਿੰਨਾਂ ਲੈਂਪਾਂ ਦੀ ਮਧੱਮ
ਜੇਹੀ ਰੋਸ਼ਨੀ ਹੋ ਰਹੀ ਸੀ, ਉਸ ਵਿਚ ਅਕਸਰ ਤਿੰਨ ਦਰਜਨ
ਲੜਕੇ ਲੜਕੀਆਂ ਮੌਜ ਉੜਾ ਰਹੇ ਸਨ, ਉਨ੍ਹਾਂ ਦੇ ਕਪੜੇ,
ਬਦਨ, ਤਮਾਕੂ ਤੇ ਪਿਆਜ਼ ਦੀ ਭੈੜੀ ਬੋ ਨਾਲ ਉਹ ਜਗ੍ਹਾਂ ਨਕੋ
ਨਕ ਭਰੀ ਹੋਈ ਸੀ ॥

ਉਨ੍ਹਾਂ ਲੜਕੇ ਲੜਕੀਆਂ ਦੀ ਉਮਰਾ ਦਸ ਤੋਂ ਸੋਲਾਂ
ਵਰ੍ਹਿਆਂ ਤਕ ਸੀ, ਸਾਰੇ ਹੀ 'ਕਿੰਚਨ ਪ੍ਰਿਗਸ' (ਬਾਲ-ਚੋਰ)
ਨਾਮ ਦੀ ਸਭਾ ਦੇ ਸਭਾਸਦ (ਮੈਂਬ੍ਰ) ਸਨ, ਉਨ੍ਹਾਂ ਲੋਕਾਂ ਦਾ
ਇਕ ਕਪਤਾਨ ਜਾਂ ਸਰਦਾਰ ਸੀ, ਉਹ ਭੀ ਉਸ ਵੇਲੇ ਉਸ
ਜਗ੍ਹਾ ਤੇ ਮੌਜੂਦ ਸੀ, ਉਸਦੀ ਉਮਰ ਕੋਈ ਸੋਲਾਂ ਵਰ੍ਹੇ ਦੀ ਹੋਵੇਗੀ,
ਉਹ ਇਕ ਬੈਂਚ ਤੇ ਢਾਸਨਾ ਲਾਈ ਚੁਰਟ ਪੀ ਰਿਹਾ ਸੀ, ਉਸਦੀ
ਬਗਲ ਵਿਚ ਇਕ ਮੈਲੀ ਕੁਚੈਲੀ ਅਤੇ ਪੀਲੇ ਮੂੰਹ ਦੀ ਇਕ
ਲੜਕੀ ਬੈਠੀ ਸੀ, ਉਹ ਉਸਦੀ ਮਸ਼ੂਕਾ ਸੀ, ਸਰਦਾਰ
ਦਾ ਸੱਜਾ ਹੱਥ ਉਸ ਲੜਕੀ ਦੇ ਲੱਕ ਵਿਚ ਪਿਆ ਹੋਯਾ ਸੀ
ਤੇ ਖੱਬੇ ਹੱਥ ਵਿਚ ਇਕ ਲੱਕੜ ਦਾ ਹਥੌੜਾ ਸੀ, ਜਦ ਬਹੁਤ
ਰੌਲਾ ਗੌਲਾ ਪੈ ਜਾਂਦਾ ਤਾਂ ਹਥੌੜੇ ਨੂੰ ਮੇਜ਼ ਤੇ ਮਾਰਕੇ ਉਹ ਸਭ
ਚੁੱਪ ਕਰਾ ਦੇਂਦਾ ਸੀ ॥

ਸਰਦਾਰ ਦਾ ਨਾਮ 'ਕਿੰਚਨ ਗੈ੍ਂਡ' ਸੀ, ਉਸਤੋਂ ਸਭ
ਕੋਈ ਡਰਦੇ ਸਨ, ਉਸਦਾ ਮੂੰਹ ਬਹੁਤ ਡਰੌਣਾ ਸੀ। ਉਸ ਮੰਡਲੀ
ਦੇ ਸਰਦਾਰ ਲਈ ਜਿਸ ੨ ਗੁਣ ਦੀ ਲੋੜ ਸੀ ਉਹ ਸਾਰੇ ਉਸ
ਵਿਚ ਮੌਜੂਦ ਸਨ ॥

ਕਿੰਚਨ ਗੈ੍ਂਡ ਦੀ ਜਿੰਨੀ ਉਮਰ ਸੀ, ਉਸਦੀ ਮਾਸ਼ੂਕਾ

ਲੜਕੀ ਦੀ ਭੀ ਓਨੀ ਹੀ ਸੀ, ਪਾਪ ਕਰਮ ਵਿਚ ਹਰ ਘੜੀ
ਫਸੀ ਰਹਿਣ ਕਰਕੇ ਉਸਦਾ ਮੂੰਹ ਪੀਲਾ ਪੈ ਗਿਆ ਸੀ, ਚੇਹਰੇ
ਤੋਂ ਠੱਗੀ ਤੇ ਬੇਸ਼ਰਮੀ ਟਪਕ ਰਹੀ ਸੀ, ਉਥੋਂ ਵਾਲੇ ਉਸਨੂੰ
'ਸ਼ਿਕਸਟਰ ਸਾਲ' ਸਦਦੇ ਸਨ, ਉਹ ਮੰਦਭਾਗਨੀ ਕਿ
ਭਲੇ ਆਦਮੀ ਦੀ ਲੜਕੀ ਸੀ ਅਤੇ ਬਾਲ ਉਮਰਾ ਵਿਚ ਬ
ਲਾਡ ਪਿਆਰ ਨਾਲ ਪਾਲੀ ਗਈ ਸੀ, ਪਰ ਬਾਰਾਂ ਵਰ੍ਹਿਆਂ ਦੀ
ਉਮਰਾ ਵਿਚ ਇਕ ਦੁਸ਼ਟ ਬੁੱਢੀ ਕੁਟਨੀ (ਦੱਲੀ) ਉਸ
ਭੁਚਲਾ ਲਿਆਈ, ਤਦ ਤੋਂ ਉਹ ਉਸ ਮਹਾਂ ਪਾਪ ਵਿ
ਫਸ ਗਈ ਸੀ ॥

ਰਾਤ ਦੇ ਬਾਰਾਂ ਬਜਨ ਵਿਚ ਅਜੇ ਵੀਹ ਮਿੰਟ ਬਾ
ਸਨ, ਅਜੇਹੇ ਸਮੇ ਪੇਜ਼ ਮੈਲੇ ਕੁਚੈਲੇ ਕਪੜੇ ਪਾਈ ਮੂੰਹ ਹੱਥ
ਮਿੱਟੀ ਲਾਈ ਕਿੰਚਨਕੇਨ ਵਿਚ ਜਾ ਪੁੱਜਾ, ਮੈਲਾ ਕੁਚੈਲਾ ਕਪ
ਉਸਨੇ ਹਡਸਨ ਮਾਰਲੀ ਦੇ ਦਰਬਾਨ ਤੋਂ ਮੰਗ ਲਿਆ
ਕਿੰਚਨਕੇਨ ਦੇ ਦਰਵਾਜ਼ੇ ਤੇ ਪੁੱਜਕੇ ਉਸਨੇ ਵੇਖਿਆ ਕਿ ਅੱਧ
ਧੜ ਤਕ ਨੰਗੀਆਂ ਲੜਕੀਆਂ ਤੇ ਕਪੜਾ ਲਪੇਟੇ ਹੋਏ ਲੜ
ਗੰਦੀਆਂ ਗੰਦੀਆਂ ਗੱਲਾਂ ਬਕ ਰਹੇ ਹਨ, ਏਹ ਵੇਖਕੇ ਉ
ਬੜੀ ਗਿਲਾਨੀ ਹੋਈ, ਉਹ ਹੈਰਾਨੀ, ਡਰ ਤੇ ਨਫਰਤ ਨ
ਕੁਝ ਚਿਰ ਤਕ ਚੁਪ ਚਾਪ ਖੜ੍ਹਾ ਰਿਹਾ, ਉਸਦੇ ਪੈਰ ਅੱਗੇ ਨ
ਵਧੇ, ਪੇਜ਼ ਆਪਣੇ ਮਨ ਵਿਚ ਕਹਿਣ ਲੱਗਾ, 'ਇਸ ਨਾ
ਤਾਂ ਬੇਗਰਸ ਸਟਾਫ ਹੀ ਚੰਗਾ ਹੈ, ਇਸ ਨਾਲ ਮੁਕਾਬ
ਕੀਤਿਆਂ ਓਹ ਸੂਰਗ ਤੇ ਉਥੋਂ ਦੇ ਆਦਮੀ ਦੇਵਤਾ ਮੰ
ਚਾਹੀਦੇ ਹਨ ॥'

ਪੇਜ਼ ਨੂੰ ਵੇਖਕੇ ਇਕ ਲੜਕਾ ਬੋਲ ਪਿਆ—'ਵੇਖੋ ਬਿਲ
ਇਕ ਭਲਾ ਆਦਮੀ ਆਯਾ ਹੈ, ਉਸਨੂੰ ਜ਼ਰੂਰ ਇਕ ਦੋ ਗਿਲ
ਸ਼ਰਾਬ ਪਿਆਓ, ਇਸਦੇ ਮਗਰੋਂ ਉਸਨੇ ਪੇਜ਼ ਵੱਲ ਮੁਖਾ
ਹੋਕੇ ਕਿਹਾ—'ਆਓ, ਦੋਸਤ! ਅੰਦਰ ਚਲੇ ਆਓ; ਉਥੇ ਕਿ
ਖੜੇ ਹੋ ? ਲੌ, ਅਸੀ ਲੋਕ ਤੁਹਾਡੇ ਲਈ ਜਗ੍ਹਾ ਕਰ

ਹਾਂ, ਆਪਣਾ ਹੋਸ਼ ਹਵਾਸ ਠੀਕ ਕਰਕੇ ਪੇਜ਼ ਅੰਦਰ ਗਿਆ, ਦੋ ਤਿੰਨਾਂ ਮੁੰਡੇ ਕੁੜੀਆਂ ਨੇ ਉਸਨੂੰ ਬੈਠਣ ਦੀ ਜਗ੍ਹਾ ਦਿੱਤੀ, ਓਹ ਚੁਪ ਚਾਪ ਬੈਠ ਗਿਆ, ਲੜਕੇ ਲੜਕੀਆਂ ਖਿੜ ਖਿੜਾਕੇ ਹੱਸਨ ਲੱਗੀਆਂ, ਇਉਂ ਸਮਝੋ, ਉਨ੍ਹਾਂ ਨੂੰ ਕੋਈ ਖਿਡੌਣਾ ਮਿਲ ਗਿਆ ਹੈ ॥

ਜਿਸ ਮੁੰਡੇ ਨੇ ਪੇਜ਼ ਨੂੰ ਬੁਲਾਯਾ ਸੀ, ਉਸਨੇ ਕਿਹਾ-ਕਜੋਂ ਯਾਰ ! ਕੁਝ ਖੁਆਏਂ ਪਿਆਏਂਗਾ ਨਹੀਂ ? ਵੇਖ, ਮੇਰੀ ਤਾਂ ਬੋਤਲ ਖਾਲੀ ਹੋ ਗਈ ਹੈ, ਏਹ ਕਹਿਕੇ ਉਸਨੇ ਆਪਣੀ ਬੋਤਲ ਮੂਧੀ ਕਰ ਦਿੱਤੀ ॥

ਦੋ ਤਿੰਨ ਸ਼ਲਿੰਗ ਮੇਜ਼ ਤੇ ਸੁੱਟਕੇ ਪੇਜ਼ ਨੇ ਕਿਹਾ-'ਲੌ ਯਾਰ ! ਬੀਅਰ ਮੰਗਵਾਓ ਤੇ ਅਨੰਦ ਨਾਲ ਉਡਾਓ ॥'

ਏਹ ਵੇਖਕੇ ਕਈ ਮੁੰਡੇ ਇਕ ਵਾਰਗੀ ਡਿੱਗ ਪਏ— 'ਵਾਹ ਵਾਹ ! ਕੀ ਗੱਲ ਹੈ' ਇਨ੍ਹਾਂ ਦੇ ਮਗਰ ਹੋਰਨਾਂ ਸਾਰੇ ਮੁੰਡਿਆਂ ਨੇ ਭੀ 'ਵਾਹ, ਵਾਹ' ਆਖੀ, ਸਰਦਾਰ ਨੇ ਮੇਜ਼ ਤੇ ਹਥੌੜਾ ਮਾਰਕੇ ਸਭਨਾਂ ਨੂੰ ਚੁੱਪ ਕਰਾ ਦਿੱਤਾ, ਇੰਨੇ ਵਿਚ ਇੱਕ ਮਧਰਾ, ਪਤਲਾ ਤੇ ਮੈਲਾ ਕੁਚੈਲਾ ਬੁੱਢਾ ਪਿਛਲੇ ਦੇ ਕਿਸੇ ਮਕਾਨ ਵਿਚੋਂ ਆ ਗਿਆ, ਓਹ ਇਸ ਮਕਾਨ ਦਾ ਮਾਲਕ ਸੀ, ਆਉਂਦਿਆਂ ਹੀ ਉਸਨੇ ਪੁੱਛਿਆ-'ਕੀ ਗੱਲ ਹੈ ?'

ਕਿਚਨਗ੍ਰੈਂਡ ਨੇ ਪੇਜ਼ ਵੱਲ ਇਸ਼ਾਰਾ ਕਰਕੇ ਕਿਹਾ—'ਇਹ ਭਲਾ ਆਦਮੀ ਅਸਾਂ ਲੋਕਾਂ ਨੂੰ ਸ਼ਰਾਬ ਪਿਆਵੇਗਾ, ਬਸ ! ਡਰ ਨਾ ਕਰੋ ਜਾਓ, ਛੇਤੀ ਸ਼ਰਾਬ ਲੈ ਆਓ ॥'

ਸ਼ਲਿੰਗਾਂ ਨੂੰ ਚੁੱਕਕੇ ਓਹ ਬੁੱਢਾ ਇਕ ਤਰਾਂ ਦੀ ਡਰੌਣੀ ਹਾਸੀ ਹੱਸਿਆ ਸ਼ਰਾਬ ਲਿਔਣ ਤੋਂ ਪਹਿਲੇ ਉਸਨੇ ਇਕ ੨ ਕਰਕੇ ਸਾਰੇ ਸ਼ਲਿੰਗਾਂ ਨੂੰ ਮੇਜ਼ ਉਤੇ ਖੜਕਾ ਲਿਆ, ਅਜੇਹੀ ਜਗ੍ਹਾ ਤੇ ਅਜੇਹਾ ਕਰਨਾ ਬਹੁਤ ਜਰੂਰੀ ਹੈ, ਉਨ੍ਹਾਂ ਨੂੰ ਠੀਕ ਜਾਣਕੇ ਓਹ ਬਹੁਤ ਖੁਸ਼ ਹੋਯਾ, ਅਤੇ ਝੱਟ ਪੱਟ ਜਾਕੇ ਸ਼ਰਾਬ ਲੈ ਆਯਾ ॥

ਹੁਣ ਟੁੱਟੀ ਫੁੱਟੀ ਨਜ਼ਮ ਪੜ੍ਹਕੇ ਕਿਚਨਗ੍ਰੈਂਡ ਨੇ ਪੇਜ਼ ਦੀ

ਉੱਤਮ ਦਾਵਤ ਦੀ ਵਡਿਆਈ ਕੀਤੀ, ਨਜ਼ਮ ਦੀ ਬੋਲੀ ਭੱਦੀ ਤੇ ਹੋਰ ਤਰਾਂ ਦੀ ਸੀ, ਜੇਕਰ ਪੇਜ਼ ਕਦੇ ਚੀਨ ਮੁਲਕ ਵਿਚ ਜਾਕੇ ਉਥੋਂ ਦੇ ਨੀਚ ਲੋਕਾਂ ਦੀ ਬੋਲੀ ਸੁਣਦਾ, ਅਤੇ ਉਸਨੂੰ ਉੱਸੇ ਜੇਹਾ ਸਮਝਦਾ, ਉਸੇ ਤਰਾਂ ਹੀ ਸਰਦਾਰ ਦੀ ਨਜ਼ਮ ਨੂੰ ਸਮਝਿਆ, ਜੋ ਹੋਵੇ, ਵਡੇ ਅਨੰਦ ਤੇ ਕੁਲਾਹਲ ਨਾਲ ਸਾਰਿਆਂ ਨੇ ਪੇਜ਼ ਦੀ ਦਾਵਤ ਦੀ ਸ਼ਰਾਬ ਪੀਤੀ, ਇਸਦੇ ਮਗਰੋਂ ਹੀ ਉਥੇ ਮੈਗਸਮੈਨ ਆ ਪੁੱਜਾ ॥

ਉਸ ਡਰੌਣੇ ਮਨੁੱਖ ਦੇ ਔਂਦਿਆਂ ਹੀ ਸਾਰੇ ਲੋਕ ਅਨੰਦ ਨਾਲ ਬੋਲ ਉਠੇ, ਓਹ ਮਨੁੱਖ, ਚੋਰ ਲੜਕਿਆਂ ਨੂੰ ਸਾਰੇ ਚੋਰਾਂ ਬਦਮਾਸ਼ਾਂ ਦਾ ਆਸਰਾ ਤੇ ਮਿਸਾਲ ਰੂਪ ਨਜ਼ਰ ਔਣ ਲੱਗਾ, ਇਉਂ ਸਮਝੋ, ਓਹ ਚੋਰਾਂ ਦਾ 'ਧ੍ਰੂਹ ਤਾਰਾ ਸੀ ਨਯੂਗੇਟ ਜੇਲ੍ਹ ਦੀ ਫੈਰਿਸਤ ਵਿਚ ਦਰਜ, ਬੜੇ ੨ ਪੁੱਰਾਣੇ ਡਾਕੂ '*ਡਿਕ ਟਰਪਿਨ' ਜੈਕ ਸੇਪਰਡ ਆਦਿਕਾਂ ਦੇ ਸਾਰੇ ਗੁਣ ਉਸ ਵਿਚ ਮੌਜੂਦ ਸਨ, ਉਸਦਾ ਨਾਮ ਲੈਂਦਿਆਂ ਹੀ ਉਨ੍ਹਾਂ ਲੋਕਾਂ ਦੇ ਦਿਲਾਂ ਵਿਚ ਜੋਸ਼ ਉੱਬਲ ਪੈਂਦਾ ਸੀ ਲੜਕੀਆਂ ਉਸਨੂੰ ਬੜੀ ਸਰਧਾ ਨਾਲ ਵੇਖਨ ਲੱਗੀਆਂ ਜੇਕਰ ਉਸ ਵੇਲੇ ਇੰਗਲੈਂਡ ਦੇ ਰਾਜਾ ਤੀਸਰੇ ਜਾਰਜ ਆਪ ਭੀ ਉਥੇ ਪਹੁੰਚ ਜਾਂਦੇ, ਤਾਂ ਓਹ ਸਭ ਉਨਾਂ ਨੂੰ ਏਨੀ ਸਰਧਾ ਨਾਲ ਨ ਵੇਖਦੀਆਂ ॥

ਮੈਗਸਮੈਨ ਨੇ ਕਿੰਚਨਗ੍ਰੈਂਡ ਅਤੇ ਸ਼ਿਕਸੂਰ ਸਾਲ ਨਾਲ ਹੱਥ ਮਿਲਾਨ ਮਗਰੋਂ ਪੇਜ਼ ਨਾਲ ਹੱਥ ਮਿਲਾਯਾ, ਫਿਰ ਉਨ੍ਹਾਂ ਲੋਕਾਂ ਅਤੇ ਉਸਦੇ ਚੇਲੇ ਚਾਟੜਿਆਂ ਨੂੰ ਸ਼ਰਾਬ ਪੀਨ ਲਈ ਦੋ ਚਾਰ ਸ਼ਲਿੰਗ ਦੇਕੇ ਆਪ ਉਨ੍ਹਾਂ ਵਿਚ ਸ਼ਰੀਕ ਨਾ ਹੋ ਸੱਕਨ ਦੀ ਮਾਫੀ ਮੰਗੀ, ਇਸਦੇ ਸਗਰੋਂ ਪੇਜ਼ ਨੂੰ

---

*ਡਿਕ ਟਰਪਿਨ ਨਾਮ ਦਾ ਮਸ਼ਹੂਰ ਡਾਕੂ ਵਲੈਤ ਵਿਚ ਹੋਯਾ ਹੈ, ਉਸਨੇ ਬੜੇ ਅਸਚਰਜ ਡਾਕੇ ਮਾਰੇ ਹਨ, ਪਾਠਕਾਂ ਦੀ ਖਾਤਰ ਅਸੀ 'ਅੰਗ੍ਰੇਜ਼ ਡਾਕੂ' ਨਾਮ ਦੀ ਕਿਤਾਬ ਵਿਚ ਉਸਦਾ ਹਾਲ ਛਾਪਾਂਗੇ ॥

ਆਪਣੇ ਨਾਲ ਲੈਕੇ ਉਹ ਉਸ ਜਗ੍ਹਾ ਤੋਂ ਤੁਰ ਪਿਆ ॥

ਸੜਕ ਤੇ ਜਾਕੇ ਮੈਗਸਮੈਨ ਨੇ ਪੇਜ਼ ਤੋਂ ਪੁਛਿਆ- 'ਕਜੌਂ ਕੇਹਾ ਵੇਖਿਆ ?'

ਪੇਜ਼ ਨੇ ਕਿਹਾ-'ਜੋ ਸ਼ਹਿਰ ਸਾਰੇ ਸੰਸਾਰ ਵਿਚ ਬੇਅੰਤ ਧਨ, ਵਿਦਜਾ ਤੇ ਉਦਾਰਤਾ ਦਾ ਅਭਿਮਾਨ ਰਖਦਾ ਹੈ, ਉਸ ਵਿਚ ਐਸੇ ੨ ਸਥਾਨ ਹੋਣਗੇ, ਏਹ ਮੈਨੂੰ ਸੁਪਨੇ ਵਿਚ ਭੀ ਖਿਆਲ ਨਹੀਂ ਸੀ ॥

ਮੈਗਸਮੈਨ ਨੇ ਉੱਤਰ ਦਿੱਤਾ-'ਇਸਤੋਂ ਭੀ ਅਚਰਜ ਅਚਰਜ ਚੀਜਾਂ ਲੰਡਨ ਸ਼ਹਿਰ ਵਿਚ ਹਨ, ਇਕ ਨ ਇਕ ਦਿਨ ਉਹ ਸਭ ਤੈਨੂੰ ਮਲੂਮ ਹੋ ਜਾਣਗੀਆਂ, ਜੇਕਰ ਇਕ ਦਿਨ 'ਕੌਮਨ ਸਭਾ ਦੀ ਕਮੇਟੀ' ਮੈਨੂੰ ਸਦਵਾਕੇ ਮੇਰਾ ਇਜ਼ਹਾਰ ਲਵੇ, ਤਾਂ ਮੈਂ ਅਜੇਹੀਆਂ ੨ ਵਚਿਤ੍ਰ ਗੱਲਾਂ ਸੁਣਾਵਾਂ ਕਿ ਸੁਣਕੇ ਸਾਰੇ ਲੋਕ ਦੰਗ ਰਹਿ ਜਾਣ, 'ਵਿਲਿਯਮ ਪਿੱਟ' ਰਾਜ ਦੇ ਵੱਡੇ ਵਜ਼ੀਰ ਤਾਂ ਜ਼ਰੂਰ ਹਨ, ਪਰ ਉਹ ਸਿਰਫ ਨਾਮ ਦੇ ਹੀ ਵਜ਼ੀਰ ਹਨ, ਉਨ੍ਹਾਂ ਨੂੰ ਇਸ ਗੱਲ ਦੀ ਕੁਝ ਭੀ ਖਬਰ ਨਹੀਂ, ਕਿ ਇਥੋਂ ਦੇ ਮੇਹਨਤੀ ਲੋਕ ਇਸ ਤਰ੍ਹਾਂ ਦੇ ਦੁਖ ਤਕਲੀਫ ਵਿਚ ਦਿਨ ਕੱਟ ਰਹੇ ਹਨ, ਏਹ ਵੱਡੇ ਸ਼ਰਮ ਦੀ ਗੱਲ ਹੈ ॥

ਪੇਜ਼ ਨੇ ਕਿਹਾ-ਬੇਸ਼ਕ, ਬੜੇ ਸ਼ਰਮ ਦੀ ਗੱਲ ਹੈ ॥

ਇਸ ਵੇਲੇ ਦੋਵੇਂ ਗਲੀ ਦੇ ਅਖੀਰ, ਅਤੇ ਫੌਰ ਸਟ੍ਰੀਟ ਦੇ ਹਿਰੇ ਤੇ ਪੁੱਜ ਗਏ ਸਨ, ਰਾਹ ਦੇ ਵਿਚਾਲੇ ਇਕ ਗੱਡੀ ਖੜੀ ੀ, ਸਿਰਫ ਇਕ ਆਦਮੀ ਦੇ ਔਣ ਜਾਣ ਦਾ ਰਾਹ ਸੀ, ਏਹ ਖਕੇ ਪੇਜ਼ ਮੈਗਸਮੈਨ ਦੇ ਪਿਛੇ ਹੋਗਿਆ, ਮੈਗਸਮੈਨ ਅੱਗੇ ੨ ਿਆ, ਜਦੋਂ ਹੀ ਉਸਨੇ ਵੇਖਿਆ, ਕਿ ਪੇਜ਼ ਗੱਡੀ ਦੇ ਕੋਲ ਜ ਗਿਆ ਹੈ, ਤਿਉਂ ਹੀ ਝੱਟ ਲੱਕੋਂ ਫੜਕੇ ਉਸਨੇ ਉਸਨੂੰ ਚੁਕ ਲਿਆ, ਅਤੇ ਛੇਤੀ ਨਾਲ ਗੱਡੀ ਵਿਚ ਸੁੱਟ ਦਿੱਤਾ, ਉਸ ਵੇਲੇ ਡੀ ਦਾ ਦਰਵਾਜ਼ਾ ਖੁੱਲ੍ਹਾ ਹੋਯਾ ਸੀ, ਉਸਦੇ ਅੰਦਰ ਇਕ ਮਰਦ ਇਕ ਔਰਤ ਬੈਠੀ ਹੋਈ ਸੀ, ਪੇਜ਼ ਦੇ ਅੰਦਰ ਜਾਂਦੇ ਹੀ ਇਕ

ਨੇ ਉਸਦੇ ਮੂੰਹ ਵਿਚ ਕਪੜਾ ਤੁੰਨ ਦਿੱਤਾ, ਅਤੇ ਦੂਸਰੇ ਨੇ ਉਸ ਦੀਆਂ ਅੱਖਾਂ ਤੇ ਪੱਟੀ ਬੰਨ੍ਹ ਦਿੱਤੀ, ਇਸਦੇ ਮਗਰੋਂ ਮੈਗਸਮੈਨ ਭੀ ਉੱਸੇ ਗੱਡੀ ਵਿਚ ਚੜ੍ਹ ਬੈਠਾ ਅਤੇ ਗੱਡੀ ਤੇਜ਼ੀ ਨਾਲ ਇਕ ਪਾਸੇ ਤੁਰ ਪਈ ॥

ਖਿੜਕੀਆਂ ਦੇ ਬੰਦ ਹੋਣ ਤੇ ਮੈਗਸਮੈਨ ਦੇ ਬੋਲਣ ਦੀ ਅਵਾਜ਼ ਕੱਠੀ ਹੀ ਪੇਜ਼ ਦੇ ਕੰਨੀ ਪਈ, ਮੈਗਸਮੈਨ ਨੇ ਕਿਹਾ- 'ਮੈਂ ਸਾਹ ਘੁੱਟਕੇ ਤੈਨੂੰ ਮਾਰ ਦੇਣਾ ਨਹੀਂ ਚਾਹੁੰਦਾ, ਤੇਰੇ ਮੂੰਹ ਵਿਚੋਂ ਕਪੜਾ ਕੱਢ ਲਿਆ ਜਾਵੇਗਾ, ਪਰ ਯਾਦ ਰੱਖਣਾ, ਜੇਕਰ ਜ਼ਰਾ ਭੀ ਜ਼ੋਰ ਨਾਲ ਬੋਲੇ, ਯਾ ਰੌਲਾ ਗੌਲਾ ਮਚਾਯਾ ਤਾਂ ਇਥੇ ਹੀ ਢੇਰੀ ਕਰ ਦਿਤੇ ਜਾਓਗੇ, (ਔਰਤ ਨੂੰ) ਲਿਜੀ! ਇਸਦੇ ਮੂੰਹ ਦਾ ਕਪੜਾ ਕੱਢ ਲੈ!

ਮੈਗਸਮੈਨ ਦਾ ਹੁਕਮ ਪਾਉਂਦਿਆਂ ਹੀ ਲਿਜੀ ਨੇ ਪੇਜ਼ ਦੇ ਮੂੰਹ ਵਿਚੋਂ ਕਪੜਾ ਕੱਢ ਲਿਆ, ਹੁਣ ਪੇਜ਼ ਨੇ ਸੁਖਾਲਾ ਸਾਹ ਲਿਆ, ਪਰ ਉਹ ਡਰ ਨਾਲ ਅਧਮੋਇਆ ਜੇਹਾ ਹੋ ਗਿਆ ਸੀ, ਮਾਨੋ ਮੌਤ ਉਸਦੇ ਸਾਹਮਣੇ ਮੂੰਹ ਅੱਡੀ ਖੜੀ ਸੀ ॥

ਕੁਝ ਦੇਰ ਮਗਰੋਂ ਮੈਗਸਮੈਨ ਨੇ ਪੇਜ਼ ਨੂੰ ਲਲਕਾਰਕੇ ਕਿਹਾ-'ਕਜੋਂ ਉਸਤਾਦ! ਕੇਹੀ ਮੂੰਹ ਦੀ ਖਾਧੀ? ਆਪਣੇ ਜਾਲ ਵਿਚ ਆਪ ਹੀ ਫਸ ਗਏ ਨ? ਹੁਣ ਤੁਸੀ ਇਸਦਾ ਸੁਆਦ ਚੰਗੀ ਤਰਾਂ ਚੱਖੋਗੇ ॥

ਏਹ ਸੁਣ ਪੇਜ਼ ਨੇ ਘਬਰਾਕੇ ਕਿਹਾ-'ਤਾਂ ਕੀ ਤੁਸੀ ਮੈਨੂੰ ਮਾਰ ਦਿਓਗੇ?

ਮੈਗਸਮੈਨ—(ਮੂੰਹ ਚਿੜਾਕੇ) ਮੈਂ ਅਜੇਹਾ ਮੂਰਖ ਨਹੀਂ ਹਾਂ, ਭਲਾ ਤੇਰੀ ਜਾਨ ਲੈਕੇ ਕੀ ਕਰਾਂਗਾ? ਤੇਰੇ ਮਾਸ ਦਾ ਮੁੱਲ ਤਾਂ ਇੱਕ ਕੁੱਤੇ ਦੇ ਢਿੱਡ ਭਰਕੇ ਖਾਨ ਜੋਗ ਘੋੜੇ ਦੇ ਮਾਸ ਦੇ ਮੁੱਲ ਜਿੰਨਾ ਭੀ ਨਹੀਂ ਹੋਵੇਗਾ, ਜੇਕਰ ਤੁਸੀ ਪੰਜ ਸੌ ਗਿੱਨੀ ਦਾ ਬੰਦੋਬਸਤ ਕਰ ਦਿਓ ਤਾਂ ਛੁਟਕਾਰਾ ਪਾ ਸਕਦੇ ਹੋ ॥

ਪੇਜ਼—(ਆਪਣੀ ਮੂਰਖਤਾ ਤੇ ਪਛਤਾਕੇ ਹੈਰਾਨੀ ਨਾਲ)

'ਪੰਜ ਸੌ ਗਿੱਨੀ ॥'

ਇਸਦੇ ਉੱਤ੍ਰ ਵਿਚ ਦੂਜਾ ਆਦਮੀ ਬੋਲ ਪਿਆ— 'ਕਜੋਂ, ਕੀ ਏਨਾ ਬਹੁਤ ਹੈ ?' ਉਸਦੀ ਬੋਲੀ ਤੋਂ ਪੇਜ਼ ਝਟ ਸਮਝ ਗਿਆ; ਕਿ ਏਹ ਬੇਗਰਮੈਨ ਹੈ॥'

ਪੇਜ਼ ਨੇ ਫਿਰ ਹਾਹੁਕਾ ਲਿਆ, ਉਹ ਕੁਝ ਭੀ ਨਾ ਬੋਲਜਾ, ਸਿਰਫ ਪਿੱਛੇ ਖਿਸਕਕੇ ਚੁਪ ਚਾਪ ਬੈਠ ਗਿਆ ਤੇ ਚਿੰਤਾ ਵਿਚ ਮਗਨ ਹੋਗਿਆ ॥

ਗੈਲੋਜ਼ ਬਿੜੋ, ਮੈਗਸਮੈਨ ਅਤੇ ਬੇਗਰਮੈਨ ਤਿੰਨੇ ਕਈ ਤਰਾ ਦੀਆਂ ਗੱਲਾਂ ਕਰਣ ਲੱਗੇ, ਉਸ ਵੇਲੇ ਗੱਡੀ ਧੜਾ ਧੜ ਚਲੀ ਜਾਂਦੀ ਸੀ ਅਤੇ ਕੋਚਵਾਨ ਭੀ ਚਾਬੁਕ ਤੇ ਚਾਬੁਕ ਮਾਰੀ ਜਾਂਦਾ ਸੀ ॥

ਕਰੀਬ ਇਕ ਘੰਟਾ ਬੀਤ ਗਿਆ, ਆਖਿਰ ਇਕ ਜਗ੍ਹਾ ਪਹੁੰਚਕੇ ਗੱਡੀ ਖੜੀ ਹੋ ਗਈ, ਹੁਣ ਮੈਗਸਮੈਨ ਪੇਜ਼ ਨੂੰ ਗੱਡੀ ਤੋਂ ਉਤਾਰਕੇ ਲੈ ਤੁਰਿਆ, ਇਕ ਪਾਸੇ ਮੈਗਸਮੈਨ ਤੇ ਦੂਜੇ ਪਾਸੇ ਬੇਗਰਮੈਨ ਸੀ, ਉਨ੍ਹਾਂ ਦੇ ਵਿਚਾਲੇ ਪੇਜ਼ ਜਾ ਰਿਹਾਂ ਸੀ। ਪੈਰਾਂ ਦੀ ਅਵਾਜ਼ ਅਤੇ ਮਨੁੱਖਾ ਦੀ ਗੱਲ ਬਾਤ ਸੁਣਕੇ ਪੇਜ਼ ਸਮਝ ਗਿਆ ਕਿ ਉਹ ਕਿਸੇ ਗਲੀ ਵਿਚ ਜਾ ਰਿਹਾ ਹੈ ॥

ਜਾਂਦੇ ੨ ਮੈਗਸਮੈਨ ਨੇ ਪੇਜ਼ ਨੂੰ ਕਿਹਾ— ਜ਼ੁਬਾਨ ਨ ਹਿਲੌਣੀ, ਨਹੀਂ ਤਾਂ ਤੁਹਾਡੇ ਹੱਕ ਵਿਚ ਚੰਗਾ ਨਹੀਂ ਹੋਵੇਗਾ। ਸਮਝ ਗਏ ਓ ਨਾਂ ?

ਇਸਦੇ ਮਗਰੋਂ ਬੇਗਰਮੈਨ ਨੇ ਕਿਹਾ— ਪਿਸਤੌਲ ਦੀ ਨਲ਼ੀ ਸਿਰ ਨਾਲ ਲੱਗ ਰਹੀ ਹੈ ?

ਵਿਚਾਰਾ ਪੇਜ਼ ਕੀ ਕਰਦਾ ? ਲਾਚਾਰ ਚੁਪ ਹੋ ਰਿਹਾਂ, ਪਲ਼ ਮਗਰੋਂ ਦੋ ਤਿੰਨ ਪੌੜੀਆ ਚੜ੍ਹਕੇ ਓਹ ਮਕਾਨ ਵਿਚ ਵੜਿਆ ਗੈਲੋਜ਼ ਬਿੜੋ ਨੇ ਪਹਿਲੇ ਹੀ ਜਾਕੇ ਉਸਦਾ ਬੂਹਾ ਖੋਲ੍ਹ ਦਿੱਤਾ ਸੀ ॥

ਹੁਣ ਪੇਜ਼ ਨੂੰ ਮਲੂਮ ਹੋਯਾ; ਕਿ ਓਹ ਲਕੜੀ ਦੇ ਬਣੇ ਹੋਏ ਰਾਹ ਤੇ ਜਾ ਰਿਹਾ ਹੈ, ਉਸਦੇ ਮਗਰੋਂ ਓਹ ਪੱਥਰ ਦੀਆਂ ਪੌੜੀਆਂ

ਥਾਨੀ ਹੇਠਾਂ ਉਤਰਿਆ ਹੇਠਾ ਇੱਕ ਦਰਵਾਜ਼ਾ ਸੀ, ਉਨ ਦਰਵਾਜ਼ੇ ਦੇ ਕੁੰਡੇ ਤੇ ਹੋੜੇ ਦੇ ਖੁਲ੍ਹਨ ਦੀ ਅਵਾਜ਼ ਪੇਜ਼ ਦੀ ਕੰਨੀ ਪਈ, ਦਰਵਾਜ਼ਾ ਖੁਲ੍ਹਦਿਆਂ ਹੀ ਮਾਨੋ ਪਤਾਲ ਤੋਂ ਅਵਾਜ਼ ਆਈ ਓਏ ਰਾਖਸ਼ੋ ਈਸ਼੍ਵਰ ਦੇ ਵਾਸਤੇ ਮੈਨੂੰ ਛੱਡ ਦਿਓ ॥

ਏਨਾ ਸੁਨਦਿਆਂ ਹੀ ਮੈਗਸਮੈਨ ਨੇ ਘੁਰਕਕੇ ਕਿਹਾ 'ਜਦ ਤੱਕ ਤੂੰ ਸ਼ਰਤ ਮਨਜ਼ੂਰ ਨਹੀਂ ਕਰਦਾ ਤਦ ਤਕ ਏਥੇ ਹੀ ਪਿਆ ਸੜਦਾ ਰਹੇਗਾ। ਦੇਖ ਤੇਰੇ ਲਈ ਅਸੀ ਇਕ ਸਾਥੀ ਭੀ ਲੈ ਆਏ ਹਾਂ ਇਸ ਕ੍ਰਿਪਾ ਲਈ ਸਾਡਾ ਧੰਨਵਾਦ ਕਰ ॥

ਇਸਤੇ ਪਤਾਲ ਪੁਰੀ ਤੋਂ ਗੁੱਸੇ ਨਾਲ ਸੜੀ ਹੋਈ ਅਵਾਜ਼ ਆਈ, ਪਾਜ਼ੀ, ! ਕਮੀਨੇ !! ਹਰਾਮਜ਼ਾਦੇ, !!

ਏਸੇ ਵੇਲੇ ਪਤਾਲ ਪੁਰੀ ਵਿਚ ਧਿਕ ਕੇ ਬੇਗਰ-ਮੈਨ ਨੇ ਜ਼ੋਰ ਨਾਲ ਬੂਹਾ ਬੰਦ ਕਰ ਦਿੱਤਾ ਤੇ ਜੰਦਰਾ ਕੁੰਡਾ ਮਾਰਨ ਤੇ ਆਦ-ਮੀਆਂ ਦੇ ਜਾਨ ਦੀ ਅਵਾਜ਼ ਕੰਨੀ ਪਈ ॥

ਜਿੰਨਾ ਚਿਰ ਚੰਗੀ ਤਰਾਂ ਚੁਪ ਚਾਪ ਨਾ ਹੋ:ਗਈ ਪੇਜ਼ ਹੈਰਾਨ ਹੋਇਆ ੨ ਚੁਪ ਚਾਪ ਖੜੋਤਾ ਰਿਹਾ ਫੇਰ ਉਸਨੇ ਅੱਖਾਂ ਦੀ ਪੱਟੀ ਖੋਲ ਦਿੱਤੀ, ਦੇਖਿਆ ਤਾਂ ਚਾਰ ਦੁਫੇਰੇ ਹਨੇਰਾ ਹੀ ਹਨੇਰਾ ਹੈ ਹੱਥ ਪਸਾਰਿਆ ਭੀ ਨਜ਼ਰ ਨਹੀਂ ਪੈਂਦਾ ਓਹ ਬੜੇ ਦੁਖ ਨਾਲ ਚੀਕ ਪਿਆ ਤੇ ਬੇਵੱਸ ਹੋਕੇ ਓਥੋਂ ਦੀ ਗਿਲੀ ਜ਼ਮੀਨ ਤੇ ਬੈਠ ਗਿਆ ॥

ਇਸਦੇ ਪਿਛੋਂ ਇਸੇ ਪਤਾਲ ਪੁਰੀ ਵਾਲੇ ਆਦਮੀ ਨੇ ਪੁਛਿਆ ਆ ਅਭਾਗੇ ਤੂੰ ਕੌਣ ਹੈਂ ਜੋ ਮੇਰੇ ਨਾਲ ਏਥੇ ਦੁਖ ਭੋਗਨ ਲਈ ਆਯਾ ਹੈ ॥

ਆਪਣੇ ਵਾਲਾ ਨੂੰ ਖੋਹਦੇ ਖੋਂਹਦੇ ਪੇਜ਼ ਨੇ ਉੱਤਰ ਦਿੱਤਾ, ਸੱਚ ਮੁੱਚ ਹੀ ਮੈਂ ਅਭਾਗਾ ਹਾਂ !

ਏਹ ਸੁਨਕੇ ਉਸ ਆਦਮੀ ਨੇ ਕਿਹਾ ਤੂੰ ਮੇਰੇ ਤੋਂ ਵੱਧ ਅਭਾਗਾ ਨਹੀਂ ਹੈ। ਜਦ ਮੈਂ ਆਪਨੀ ਪਹਿਲੀ ਅਵਸਥਾ ਦਾ ਧਿਆਨ ਕਰਦਾ ਹਾਂ ਤਾਂ ਇਕ ਦਮ ਪਾਗਲ ਹੋ ਜਾਂਦਾ ਹਾਂ ॥

ਪੇਜ਼ ਨੇ ਕਿਹਾ–ਸਮੇਂ ਦੇ ਗੇੜ ਨਾਲ ਦੋ ਅਭਾਗੇ ਇਕ

ਜਗਾਂ ਤੇ ਆ ਕੱਠੇ ਹੋਏ ਹਾਂ, ਆਓ ਹੁਣ ਅਸੀ ਆਪੋ ਵਿਚ ਵਾਕਬੀ ਕਰ ਲਈਏ, ਮੇਰਾ ਨਾਮ ਪੇਜ਼ ਹੈ, ਅਤੇ ਮੈਂ ਉਡ ਸਟ੍ਰੀਟ ਦੇ ਹਡਸਨ ਅਤੇ ਮਾਰਲੀ ਦਾ ਗੁਮਾਸਤਾ ਹਾਂ॥

ਦੂਸਰੇ ਅ.ਦਮੀ ਨੇ ਕਿਹਾ–ਮੇਰਾ ਨਾਮ ਸਰ ਹਿਚਰਡ ਸਟੈਮਫੋਰਡ ਹੈ॥

## ਕਾਂਡ ੧੧

## ਸਰ ਰਿਚਰਡ ਸ੍ਰੈਂਮਫੋਰਡ

ਸਰਰਿਚਡ ਸ੍ਰੈਂਮਫੋਰਡ ਦਾ ਨਾਮ ਸੁਨਦਿਆਂ ਹੀ ਪੇਜ਼ ਉਛਲ ਪਿਆ ਅਤੇ ਅੱਖਾਂ ਪਾੜ ੨ ਕੇ ਉਨ੍ਹਾਂ ਵੱਲ ਵੇਖਨ ਲੱਗਾ; ਪਰ ਹਨੇਰਾ ਏਨਾਂ ਸੀ, ਕਿ ਕਿਸੇ ਤਰਾਂ ਉਸਦਾ ਮਨੋਰਥ ਸਿੱਧ ਨ ਹੋਯਾ॥

ਹੁਣ ਹੌਸਲਾ ਕਰਕੇ ਪੇਜ਼ ਨੇ ਕਿਹਾ–'ਸਰ ਰਿਚਰਡ ਸ੍ਰੈਂਮ-ਫੋਰਡ ਉਸਨੇ ਅਜੇਹੀ ਹੈਰਾਨੀ ਤੇ ਦੁੱਖ ਨਾਲ ਇਨ੍ਹਾਂ ਸ਼ਬਦਾਂ ਦਾ ਉੱਚਾਰਨ ਕੀਤਾ, ਕਿ ਨਭਾਗਾ *ਬੈਰੋਨੇਟ ਤ੍ਰਬਕ ਉਠਿਆ॥

ਸ੍ਰੈਂਮਫੋਰਡ–'ਹਾਂ, ਮੈਂ ਓਹ ਹੀ ਮਨੁੱਖ ਹਾਂ, ਪਰ ਕੀ ਆਪ ਮੇਰੀ ਬਦਨਸੀਬੀ ਦਾ ਸਬਬ ਜਾਨਦੇ ਹੋ!

ਪੇਜ਼–(ਕੰਬਕੇ) ਬਦਨਸੀਬੀ!

ਸ੍ਰੈਂਮਫੋਰਡ–(ਦੁਖੀ ਅਵਾਜ਼ ਨਾਲ) ਹਾਂ, ਬੜੀ ਭਾਰੀ ਬਦ-ਨਸੀਬੀ ਭਾਵੇਂ ਮੈਂ ਇਸ ਹਨੇਰੇ ਵਿਚ ਆਪਦਾ ਮੂੰਹ ਨਹੀ ਵੇਖ ਸਕਦਾ, ਪਰ ਆਪ ਦੀ ਬੋਲੀ ਅਤੇ ਰੰਗ ਢੰਗ ਕਰਕੇ ਮਲੂਮ ਹੁੰਦਾ ਹੈ ਕਿ ਆਪ ਮੇਰੀ ਬਦਨਸੀਬੀ ਦਾ ਹਾਲ ਕੁਝ ਨ ਕੁਝ ਜਰੂਰ ਜਾਨਦੇ ਹੋ, ਮੈਂ ਬੇਨਤੀ ਕਰਦਾ ਹਾਂ, ਦੱਸੋ ਆਪਨੇ ਮੇਰੇ ਬਾਰੇ ਵਿਚ ਕੀ ਕੁਝ ਸੁਣਿਆ ਹੈ,? ਸ੍ਰੈਂਮਫੋਰਡ ਭਵਨ ਦੀ ਡਰੌਨੀ ਵਾਰਦਾਤ ਦੇ ਬਾਰੇ ਵਿਚ ਲੋਕੀ ਕੀ ਕਹਿੰਦੇ ਸਨ, ਅਤੇ ਉਸ

---

* ਇੰਗਲੈਂਡ ਦੇ ਅਮੀਰਾਂ ਦਾ ਖਾਨਦਾਨੀ ਖਿਤਾਬ ਹੈ

ਦੁਸ਼ਟ ਰਾਮਸੇ ਅਤੇ ਮਾਰਟਨ ਦਾ ਕੀ ਹੋਯਾ ?

ਪੇਜ਼–ਆਪ ਦੀਆਂ ਗੱਲਾਂ ਸੁਣਕੇ ਮੈਨੂੰ ਬੜਾ ਅਸਚਰਜ ਹੁੰਦਾ ਹੈ, ਉਨ੍ਹਾਂ ਸਭਨਾਂ ਗੱਲਾਂ ਤੇ ਗਲ ਬਾਤ ਕਰਨ ਤੋਂ ਪਹਿਲੇ ਆਪ ਨੂੰ ਇਹ ਸਮਝ ਲੈਣਾ ਚਾਹੀਦਾ ਹੈ, ਕਿ ਮੇਰੀ ਇਸ ਦੁਰ ਦਸ਼ਾ ਦੇ ਕਾਰਣ ਭੀ ਨਿਰਾ ਪੁਰਾ ਆਪ ਹੀ ਹੋ ?

ਸਟੈਮਫੋਰਡ-( ਹੋਰ ਭੀ ਹੈਰਾਨ ਹੋਕੇ ) ਕੀ ਕਿਹਾ, ਮੈਂ !

ਪੇਜ਼-( ਕੁਝ ਨਰਾਜ ਹੋਕੇ ) 'ਹਾਂ, ਹਾਂ, ਆਪ ਹੀ, ਜੇਕਰ ਮੈਂ ਆਪ ਦੇ ਮਾਮਲੇ ਵਿਚ ਹੱਥ ਨ ਪਾਂਉਦਾ, ਤਾਂ ਇਸ ਪਤਾਲ ਪੁਰੀ ਵਿਚ ਸੁੱਟਨ ਵਾਲੇ ਬਦਮਾਸ਼ ਨਾਲ ਮੇਰਾ ਕਦੇ ਭੀ ਸਾਮਨਾ ਨ ਹੁੰਦਾ, ਪਰਸੋਂ ਰਾਤ ਮੈਂ ਹਾਲਬਰਨ ਦੇ 'ਜਾਰਜ ਬਲੂਬੋਰ' ਹੋਟਲ ਵਿਚ ਆਪਨੂੰ ਵੇਖਿਆ, ਅਤੇ ਉਸੇ ਵੇਲੇ ਆਪਨੂੰ ਫੜਨ ਲਈ ਭਾੜੇ ਦੀ ਗੱਡੀ ਤੇ ਸਵਾਰ ਹੋਕੇ ਆਪ ਦ ਪਿਛੇ ੨ ਐਜਵਰ ਰੋਡ ਤਕ ਚਲਾ ਗਿਆ, ਪਰ ਉਥੋਂ ਆਪ ਪਤਾ ਨਹੀਂ ਕਿਥੇ ਗੁੰਮ ਹੋ ਗਏ ॥

ਸਟੈਮਫੋਰਡ-( ਹੈਰਾਨੀ ਅਤੇ ਕ੍ਰੋਧ ਨਾਲ ਖੜਾ ਹੋਕੇ ) ਹੇ, ਈਸ਼੍ਵਰ ! ਕੀ ਉਨ੍ਹਾਂ ਪਾਜੀਆਂ ਨੇ ਇਕ ਪਾਗਲ ਨੂੰ ਮੇਰੇ ਕੋਲ ਭੇਜ ਦਿਤਾ ਹੈ ॥

ਪੇਜ਼-ਮੈਨੂੰ ਮਲੂਮ ਹੁੰਦਾ ਹੈ, ਕਿ ਅਸੀ ਦੋਵੇਂ ਆਦਮੀ ਵਡੇ ਭਰਮ ਵਿਚ ਪੈ ਗਏ ਹਾਂ, ਜਰਾ ਧੀਰਜ ਨਾਲ ਹੀ ਗਲ ਬਾਤ ਕੀਤਿਆਂ ਸਫਾਈ ਹੋ ਜਾਵੇਗੀ, ਮੈਂ ਆਪਨੂੰ ਸੱਚ ਕਹਿੰਦਾ ਹਾਂ, ਕਿ ਮੈਂ ਪਾਗਲ ਨਹੀਂ, ਪਰ ਜੇ ਕੁਝ ਦਿਨ ਹੋਰ ਇਥੇ ਰਿਹਾ ਅਤੇ ਮੇਰੇ ਮਾਲਕਾਂ ਨੇ ਮੈਨੂੰ ਨ ਛੁਡਾਯਾ ਤਾਂ ਅਸਚਰਜ ਨਹੀਂ, ਕਿ ਸਚ ਮੁਚ ਹੀ ਪਾਗਲ ਹੋ ਜਾਵਾਂ ॥

ਸਰ ਰਿਚਰਡ ਨੂੰ ਪੂਰਾ ਭਰੋਸਾ ਹੋ ਗਿਆ ਸੀ, ਕਿ ਪੇਜ਼ ਪਾਗਲ ਹੈ ਅੰਤ ਵਿਚ ਉਨ੍ਹਾਂ ਨੇ ਉਸਦੀ ਪਰੀਖਯਾ ਕਰਨ ਲਈ ਕਿਹਾ-ਆਪ ਕਹਿ ਰਹੇ ਸੀ ਨ, ਕਿ ਆਪਨੇ ਪਰਸੋਂ ਮੈਨੂੰ ਹਾਲ ਬਰਨ ਦੇ ਕਿਸੇ ਹੋਟਲ ਵਿਚ ਵੇਖਿਆ ਸੀ ॥

ਪੇਜ਼-ਹਾਂ, ਜਰੂਰ ਵੇਖਿਆ ਸੀ, ਉਸ ਵੇਲੇ ਮੈਂ ਆਪਨੂੰ ਕੁਝ ਕਿਹਾ ਭੀ ਸੀ, ਪਰ ਆਪ ਮੇਰੀ ਗਲ ਦਾ ਕੁਝ ਉਤਰ ਨਾ ਦੇਕੇ ਅਭਿਮਾਨ ਨਾਲ ਮੂੰਹ ਮੋੜਕੇ ਬੈਠ ਗਏ ਸੀ ॥

ਸਟੈਮਫੋਰਡ-ਆਪ ਇਕ ਅਸਚਰਜ ਭਰਮ ਵਿਚ ਫਸ ਗਏ ਹੋ, ਮੈਂ ਤਾਂ ਅਜ ਤਕ ਉਸ ਹੋਟਲ ਵਿਚ ਕਦੇ ਗਿਆ ਹੀ ਨਹੀਂ, ਅਤੇ ਜਿਸ ਰਾਤ ਦਾ ਆਪ ਜਿਕਰ ਕਰ ਰਹੇ ਹੋ, ਉਹ ਰਾਤ ਤਾਂ ਮੇਰੀ ਇਥੇ ਗੁਜਰੀ ਹੈ ॥

ਪੇਜ਼-( ਹੋਰ ਭੀ ਹੈਰਾਨ ਹੋਕੇ ) 'ਅਰ ਤਦ ਭੀ ਆਪ ਸਰ ਰਿਚਰਡ ਸਟੈਫੋਰਡ ਹੋ' ॥

ਸਟੈਮਫੋਰਡ-( ਦੁੱਖ ਨਾਲ ) ਮੈਂ ਤਾਂ ਪਹਿਲੇ ਹੀ ਕਹਿ ਚੁੱਕਾ ਹਾਂ, ਕਿ ਮੈਂ ਓਹੀ ਅਭਾਗਾ ਸਰ ਰਿਚਰਡ, ਸਟੈਮਫੋਰਡ ਹਾਂ ॥

ਪੇਜ਼-ਆਪ ਇਥੇ ਕਦੋਂ ਆਏ ਹੋ ? ਖੈਰ ਆਈਏ, ਹੁਣ ਤਾਰੀਖ ਤੇ ਦਿਨ ਮਿਲਾਕੇ ਵੇਖੀਏ, ਤਾਂ ਆਪੇ ਹੀ ਸਭ ਪਤਾ ਲਗ ਜਾਏਗਾ, ਹਛਾ ! ਚੌਥੀ ਜਨਵਰੀ ਸੋਮਵਾਰ ਦੀ ਰਾਤ ਵਿਚ ਹੀ ਐਲਸਬਰੀ ਦੀ ਡਰੌਨੀ ਦੁਰ ਘਟਨਾ ਗੁਜਰੀ ਸੀ ਨਾ ?

ਸਟੈਮਫੋਰਡ-ਹਾਂ, ਉਨ੍ਹਾਂ ਦੁਖਦਾਈ ਘਟਨਾਵਾਂ ਦੇ ਮਗਰੋਂ ਹੀ ਇਨ੍ਹਾਂ ਪਾਜੀਆਂ ਨੇ ਮੈਨੂੰ ਫੜਕੇ ਇਕ ਬੰਦ ਗੱਡੀ ਵਿਚ ਸੁੱਟ ਦਿੱਤਾ ਅਤੇ ਮੇਰੇ ਮੂੰਹ ਵਿਚ ਕਪੜਾ ਤੁਨਕੇ ਇਥੇ ਲੈ ਆਏ, ਜਿਥੋਂ ਤਕ ਮੈਨੂੰ ਯਾਦ ਹੈ, ਪੰਜ ਜਨਵਰੀ ਸਵੇਰੇ ਛੇ ਬਜੇ ਮੈਂ ਇਸ ਪਤਾਲ ਪੁਰੀ ਵਿਚ ਸੁੱਟ ਦਿਤਾ ਗਿਆ ਹਾਂ, ਤਦ ਤੋਂ ਬਰਾਬਰ ਇਥੇ ਪਿਆ ੨ ਸੜ ਰਿਹਾ ਹਾਂ ॥

ਪੇਜ਼-ਅਤੇ ਮੈਂ ਤਾਂ ਆਪ ਨੂੰ ਪੰਜ ਜਨਵਰੀ ਦੀ ਰਾਤ ਨੂੰ ਜਾਰਜ ਐਂਡ ਬਲੂਬੋਰ ਹੋਟਲ ਵਿਚ ਵੇਖਿਆ ਸੀ, ( ਕੁਝ ਸੋਚਕੇ ) ਨਹੀਂ, ਭੁੱਲ ਨਹੀਂ ਹੋਈ; ਠੀਕ ਮੰਗਲ ਵਾਰ ਦੀ ਰਾਤ ਵਿਚ ਮੈਂ ਐਜ-ਵਰ ਰੋਡ ਤੱਕ ਆਪਦਾ ਪਿੱਛਾ ਕੀਤਾ ਸੀ, ਬੁਧ ਵਾਰ ਦੀ ਰਾਤ ਮੈਂ ਬੇਗਰਸ–ਸਟਾਫ ਵਿਚ ਗਿਆ, ਅੱਜ ਵੀਰਵਾਰ ਦੀ ਰਾਤ ਵਿਚ ਇਥੇ ਹਾ; ਪਰ ਇਸਨੂੰ ਸ਼ੁਕਰਵਾਰ ਦਾ ਸਵੇਰਾ ਹੀ ਸਮਝਨਾ

ਚਾਹੀਏ, ਕਿਉਂਕਿ ਇਸ ਵੇਲੇ ਦੋ ਬਜੇ ਹਨ ॥

ਸਟੈਮਫੋਰਡ-'ਮੈਂ ਸੱਚ ਕਹਿੰਦਾ ਹਾਂ; ਆਪ ਜਿਸ ਵੇਲੇ ਮੈਨੂੰ ਹਾਲ ਬਰਨ ਵਿਚ ਵੇਖਨ ਦੀ ਗੱਲ ਕਹਿੰਦੇ ਹੋ, ਉਸਤੋਂ ਬਹੁਤ ਪਹਿਲਾਂ ਹੀ ਮੈਂ ਇਥੇ ਆ ਗਿਆ ਹਾਂ, ਹੱਛਾ ਏਹ ਤਾਂ ਦੱਸੋ ਕਿ ਮੇਰੇ ਧੋਖੇ ਵਿਚ ਆਪਨੇ ਉਸ ਆਦਮੀ ਦਾ ਪਿੱਛਾ ਐਜਵਰ ਰੋਡ ਤੱਕ ਕਿਉਂ ਕੀਤਾ ਸੀ ?

ਪੇਜ਼-ਸੱਚ ਤਾਂ ਏਹ ਹੈ, ਕਿ ਓਹ ਮੇਰੀ ਮੂਰਖਤਾ ਸੀ, ਆਪਨੂੰ ਫੜਵਾ ਦੇਨ ਦੇ ਇਨਾਮ ਦੇ ਲੋਭ ਵਿਚ ਪੈਕੇ ਮੈਂ ਓਹ ਕੰਮ ਕੀਤਾ ਸੀ ॥

'ਬਦਮਾਸ਼ ! ਇਸ ਮੁਸੀਬਤ ਵਿਚ ਭੀ ਮੇਰੇ ਨਾਲ ਠੱਠਾ ਕਰਦਾ ਹੈ,' ਇਨ੍ਹਾਂ ਕਹਿਕੇ ਸਰ ਰਿਚਰਡ ਕਾਹਲੀ ਨਾਲ ਉਠ ਖੜੋਤੇ, ਤੇ ਪੇਜ਼ ਨੂੰ ਫੜਨ ਲਈ ਝੱਪਟ ਪਏ ॥

ਪੇਜ਼ (ਇਕ ਕੋਨੇ ਵਿਚ ਖਿਸਕਕੇ) 'ਠਹਰੋ, ਠਹਰੋ, ਸ੍ਰੀ ਮਾਨ ਜੀ ! ਮੈਂ ਆਪਨੂੰ ਗੁੱਸੇ ਕਰਣ ਲਈ ਏਹ ਗੱਲ ਨਹੀਂ ਆਖੀ, ਜੋ ਕੁਝ ਕਿਹਾ ਹੈ, ਓਹ ਅੱਖਰ ੨ ਸੱਚ ਹੈ ॥

ਸ੍ਰੈਂਮਫੋਰਡ-(ਕੁਝ ਸੋਚਕੇ, ਠੰਡਾ ਹੋਕੇ) ਓਹ ! ਹੁਣ ਮੈਂ ਸਮਝ ਗਿਆ, ਉਸੇ ਦੁਸ਼ਟ ਰਾਮਸੇ ਤੇ ਮਾਰਟਿਨ ਨੇ ਮੇਰਾ ਨਾਮ ਬਦਨਾਮ ਕੀਤਾ ਹੈ, ਉਨ੍ਹਾਂ ਲੋਕਾਂ ਨੇ ਜੇਹਾ ਮੇਰਾ ਹਾਲ ਕੀਤਾ ਹੈ, ਉਸਨੂੰ ਸੋਚਿਆਂ ਹੀ ਸਰੀਰ ਕੰਬ ਉਠਦਾ ਹੈ, ਅਕਲ ਗੁੰਮ ਹੋ ਜਾਂਦੀ ਹੈ, (ਜ਼ਰਾ ਨਰਮੀ ਨਾਲ) ਪਿਆਰੇ ਮਿੱਤ੍ਰ ! ਮੈਨੂੰ ਮਾਫ ਕਰਣਾ, ਆਪਨੂੰ ਕੌੜੇ ਬੋਲ ਕਹਿਕੇ ਮੈਂ ਬਹੁਤ ਬੁਰਾ ਕੀਤਾ ਹੈ, ਆਓ, ਹੁਣ ਅਸੀ ਕੱਠੇ ਬਹਿਕੇ ਇਕ ਦੂਜੇ ਦੀ ਗੱਲ ਸਮਝਨ ਦੀ ਕੋਸ਼ਸ਼ ਕਰੀਏ !

ਪੇਜ਼-ਮੈਂ ਭੀ ਏਹੋ ਚਾਹੁੰਦਾ ਹਾ; ਪਰ ਅਜੇ ਮੇਰਾ ਹੋਸ਼ ਸਵਾਸ ਠੀਕ ਨਹੀਂ, ਇਸ ਲਈ ਮਨ ਦੀ ਗਲ ਠੀਕ ਠੀਕ ਨਹੀਂ ਕਹਿ ਸਕਦਾ ॥

ਸ੍ਰੈਂਮਫੋਰਡ-ਹੱਛਾ, ਮੈਂ ਪ੍ਰਸ਼ਨ ਕਰਦਾ ਹਾਂ, ਆਪ ਉੱਤਰ

ਦੇਂਦੇ ਜਾਓ ਦੱਸੋ, ਮੈਨੂੰ ਕਿਸ ਅਪਰਾਧ ਵਿਚ ਫੜਨ ਦਾ ਇਸ਼ਤਿਹਾਰ ਦਿੱਤਾ ਗਿਆ ਹੈ ?

ਪੇਜ਼-( ਕੁਝ ਸਕੁੰਚਕੇ ) ਦੱਸਾਂ ?

ਸਟੈਮਫੋਰਡ-'ਹਾਂ, ਨਿਸੰਗ ਦਸੋ, ਮੈਂ ਆਪਨੇ ਕਲੰਕ ਦੀ ਗੱਲ ਸੁਨਣ ਲਈ ਤਿਆਰ ਹਾਂ' ॥

ਪੇਜ਼-ਆਪ ਉਤੇ ਕਿੰਨੇ ਹੀ ਵੱਡੇ ੨ ਅਪਰਾਧ ਲਾਏ ਗਏ ਹਨ ॥

ਸਟੈਮਫੋਰਡ-ਕੇਹੜਾ ਕੇਹੜਾ ?

ਪੇਜ਼-ਦਗਾ, ਫਰੇਬ, ਧੋਖਾ, ਖੂਨ ਅਤੇ ਅੱਗ ਲਾਉਨੀ ॥

ਸਟੈਮਫੋਰਡ-( ਖੜਾ ਹੋਕੇ)ਪਾਜੀ ! ਦਗਾਬਾਜ ! ਕਮੀਨੇ ! ਕੁਝ ਚਿਰ ਲਈ ਦੋਵੇਂ ਚੁਪ ਹੋ ਗਏ, ਪਤਾਲਪੁਰੀ ਵਿਚ ਇਕ ਵੇਰੀ ਡਰੌਨਾ ਸੰਨਾਟਾ ਛਾ ਗਿਆ ॥

ਸਟੈਫੋਰਡ-ਮੈਂ ਆਪਨੂੰ ਹੁਣੇ ਆਪਨੀ ਦੁਖ ਕਹਾਨੀ ਸੁਣਾਵਾਂਗਾ, ਮੈਂ ਕਿੰਨਾਂ ਦੁਖ ਭੋਗਿਆ, ਹੈ, ਕਿੰਨਾਂ ਜੁਲਮ ਚੁਪ ਚਾਪ ਸਹਾਰਿਆ ਹੈ, ਏਹ ਸਭ ਸੁਣਕੇ ਆਪ ਸਹਜੇ ਹੀ ਸਮਝ ਜਾਓਗੇ ਕਿ ਮੈਂ ਦਯਾ ਦਾ ਪਾਤ੍ਰ ਹਾਂ ਯਾ ਨਹੀ ? ਹੋ ਸਕਦਾ ਹੈ, ਕਿ ਮੈਥੋਂ ਪਹਿਲੇ ਹੀ ਆਪਨੂੰ ਇਥੋਂ ਛੁਟਕਾਰਾ ਮਿਲ ਜਾਵੇ, ਹੁਣ ਮੈ ਆਪਨੇ ਦੁਸਮਨਾਂ ਦਾ ਸਭ ਮਤਲਬ ਸਮਝ ਗਿਆ ਹਾਂ, ਉਹ ਲੋਕ ਮੈਥੋਂ ਕੁਝ ਸ਼ਰਤਾਂ ਕਰਾਯਾ ਚਾਹੁੰਦੇ ਹਨ, ਮੈਂ ਹੁਣ ਤਕ ਤਾਂ ਬਰਾਬਰ ਇਨਕਾਰ ਕਰਦਾ ਆਯਾ ਹਾਂ, ਪਰ ਹੁਣ ਹੋਰ ਭੀ ਪੱਕੇ ਦਿਲ ਨਾਲ ਇਨਕਾਰ ਕਰਾਂਗਾ, ਹਛਾ ! ਜੇ ਆਪਨੂੰ ਮੈਥੋਂ ਪਹਿਲੇ ਛੁਟਕਾਰਾ ਮਿਲ ਜਾਵੇ, ਤਾਂ ਕੀ ਆਪ ਮੈਨੂੰ ਭੁੱਲਤਾ ਨਾਂ ਜਾਓਗੇ ? ਕੀ ਆਪ ਮੇਰੇ ਭਲੇ ਲਈ ਕੋਈ ਯਤਨ ਨ ਕਰੋਗੇ ?

ਪੇਜ਼-ਜਰੂਰ ਕਰਾਂਗਾ, ਜਰੂਰ ਕਰਾਂਗਾ ॥

ਏਨਾਂ ਕਹਿਕੇ ਪੇਜ਼ ਸਰ ਰਿਚਰਡ ਦੇ ਦੁੱਖ ਦੀ ਕਹਾਨੀ ਸੁਨਣ ਲਈ ਤਿਆਰ ਹੋ ਗਿਆ ॥

ਸਟੈਮਫੋਰਡ—'ਇਸ ਵੇਲੇ ਮੇਰੀ ਉਮਰ ਸੈਂਤੀ ਵਰ੍ਹੇ ਦੀ ਹੈ, ਕੁਝ ਦਿਨ ਪਹਿਲਾਂ ਮੈਂ ਏਹ ਨਹੀਂ ਜਾਣਦਾ ਸੀ ਕਿ ਦੁੱਖ ਕਿਸਨੂੰ ਆਖਦੇ ਹਨ, ਜਦ ਮੈਂ ਸੋਲ਼ਾਂ ਵਰ੍ਹੇ ਦਾ ਹੋਯਾ, ਤਦ ਮੇਰੀ ਮਾਂ ਮਰ ਗਈ, ਬਾਲਗ਼ ਹੋਣ ਤੋਂ ਪਹਿਲੇ ਪਿਤਾ ਜੀ ਭੀ ਗੁਜਰ ਗਏ। ਜਦ ਮੈਂ ਇੱਕੀ ਵਰ੍ਹੇ ਦਾ ਹੋਯਾ, ਤਦ ਪਿਤਾ ਦੀ ਸਾਰੀ ਜਾਇਦਾਦ ਮੈਨੂੰ ਮਿਲੀ। ਜਾਇਦਾਦ ਦੀ ਸਾਲਾਣਾ ਆਮਦਨੀ ਸੱਤ ਹਜ਼ਾਰ ਪਾਊਂਡ ਸੀ, ਇਕ ਵਿਸ੍ਵਾਸੀ ਆਦਮੀ ਨੂੰ ਉਸਦੇ ਬੰਦੋਬਸਤ ਕਰਨ ਲਈ ਛੱਡਕੇ ਮੈਂ ਪਰਦੇਸਾਂ ਦੀ ਸੈਰ ਲਈ ਨਿਕਲਿਆ, ਆਪਣੀ ਛੋਟੀ ਉਮਰਾ ਵਿਚ ਮੈਂ ਇਕ ਵਾਰੀ ਫ੍ਰਾਂਸ ਹੋ ਆਯਾ ਸੀ ਅਤੇ ਛੇ ਸੱਤ ਮਹੀਨੇ ਪੈਰਸ ਵਿਚ ਰਹਿਣ ਕਰਕੇ ਮੈਨੂੰ ਸੈਰ ਦਾ ਸ਼ੌਂਕ ਹੋ ਗਿਆ ਸੀ, ਦੂਜੀ ਵੇਰੀ ਮੈਂ ਜਰਮਨੀ ਤੇ ਇਟਲੀ ਜਾਨ ਦਾ ਇਰਾਦਾ ਕੀਤਾ, ਮੇਰੀ ਏਹ ਇੱਛਾ ਭੀ ਪੂਰੀ ਹੋਈ। ਜਿਨਾ ਮੈਂ ਸੋਚਿਆ ਸੀ, ਉਸਤੋਂ ਬਹੁਤੇ ਦਿਨ ਯਾਤ੍ਰਾ ਵਿਚ ਲੱਗ ਗਏ, ਪੰਜ ਵਰ੍ਹੇ ਮਗਰੋਂ ਮੈਂ ਇੰਗਲੈਂਡ ਮੁੜ ਆਯਾ, ਇੰਨੇ ਚਿਰ ਵਿਚ ਪ੍ਰਬੰਧਕ ਦੀ ਮੇਹਨਤ ਸਚਾਈ ਤੇ ਨੇਕ ਨੀਯਤੀ ਕਰਕੇ ਮੇਰੀ ਜਿਮੀਂਦਾਰੀ ਵਿਚ ਚੰਗੀ ਤ੍ਰੱਕੀ ਹੋਈ, ਪਰਜਾ ਭੀ ਸੁਖੀ ਤੇ ਅਨੰਦ ਸੀ, ਮੁੜ ਔਣ ਤੇ ਸਟੈਮਫੋਰਡ ਭਵਨ ਵਿਚ ਬੜੇ ਠਾਠ-ਬਾਠ ਨਾਲ ਮੇਰਾ ਸ੍ਵਾਗਤ ਹੋਯਾ, ਮੇਰੀ ਜਗੀਰ ਦੀ ਸਾਰੀ ਪਰਜਾ ਅਪਣੇ ਬਾਲ ਬੱਚੇ ਸਣੇ ਮੇਰਾ ਸਤਿਕਾਰ ਕਰਣ ਆਈ, ਮੇਰੇ ਅਨੰਦ ਪੂਰਬਕ ਮੁੜ ਔਣ ਦੀ ਖੁਸ਼ੀ ਵਿਚ ਉਸ ਦਿਨ ਜੋ 'ਬਾਲ ਨਾਚ' ਹੋਯਾ ਸੀ, ਓਹ ਅੱਜ ਭੀ ਮੈਨੂੰ ਯਾਦ ਹੈ। ਆਪ ਹੈਰਾਨ ਹੋਵੋਗੇ ਕਿ ਇਸ ਭਾਰੀ ਦੁੱਖ ਦੇ ਵੇਲੇ ਭੀ ਮੈਨੂੰ ਦੂਰ ਦੀ ਸੁੱਝੀ ਹੈ, ਪਰ ਕੀ ਕਰਾਂ? ਇਸ ਪਤਾਲ ਪੁਰੀ ਵਿਚ ਭੀ ਉਨ੍ਹਾਂ ਗੱਲਾਂ ਨੂੰ ਯਾਦ ਕੀਤਿਆਂ ਮੈਨੂੰ ਕੁਝ ਹੌਂਸਲਾ ਹੋ ਜਾਂਦਾ ਹੈ॥

ਏਹ ਕਹਿਕੇ ਸਰ ਰਿਚਰਡ ਕੁਝ ਚਿਰ ਲਈ ਚੁੱਪ ਕਰ ਗਏ, ਫਿਰ ਇਸ ਬੜੇ ਹਨੇਰੇ ਵਿਚ ਕੁਝ ਡੁਸਕਨ ਦੀ ਅਵਾਜ਼ ਪੇਜ਼ ਦੇ ਕੰਨੀ ਪਈ, ਇਸਦੇ ਮਗਰੋਂ ਉਨ੍ਹਾਂ ਨੇ ਫਿਰ ਕਹਿਣਾ

ਸ਼ੁਰੂ ਕੀਤਾ :–

ਉਸ ਵੇਲੇ ਮੇਰੀ ਉਮਰਾ ਛੱਬੀ ਵਰ੍ਹੇ ਤੋਂ ਲੰਘ ਚੁੱਕੀ ਸੀ, ਹੁਣ ਮੇਰੇ ਤੇ ਵਿਆਹ ਦੀ ਧੁਨ ਸਵਾਰ ਹੋ ਗਈ, ਦੇਸਾਂ ਦੀ ਸੈਰ ਦੇ ਖਿਆਲ ਹਟ ਗਏ, ਇਕੋ ਏਹੋ ਇੱਛਾ ਪ੍ਰਬਲ ਹੋ ਗਈ, ਕਿ ਆਪਣੀ ਪਰਜਾ ਵਿਚ ਰਹਿਕੇ ਗ੍ਰਿਹ-ਸਤ ਸੁਖ ਪ੍ਰਾਪਤ ਕਰਾਂ ? ਉਨ੍ਹਾਂ ਦਿਨਾਂ ਵਿਚ ਅਚਾਨਕ ਹੀ ਇਕ ਬੁੱਢੀ ਔਰਤ ਤੇ ਉਸਦੀ ਲੜਕੀ ਨਾਲ ਮੇਰੀ ਮੁਲਾਕਾਤ ਹੋ ਗਈ ਬੁੱਢੀ ਵਿਧਵਾ ਸੀ ਤੇ ਉਸਦਾ ਨਾਮ ਸੇਡਲੀ ਸੀ, ਓਹ ਆਪਣੀ ਪਰਮ ਰੂਪਵਾਨ ਸੁਕੁਮਾਰ ਲੜਕੀ ਸਣੇ ਐਲਸਬਰੀ ਦੇ ਇਕ ਸੁੰਨਸਾਨ ਮਹੱਲੇ ਵਿੱਚ ਰਹਿੰਦੀ ਸੀ, ਉਸਦੀ ਪੁਤ੍ਰੀ ਦਾ ਨਾਮ ਏਲਿਨਰ ਸੀ ਬੁੱਢੀ ਦੀ ਹਾਲਤ ਚੰਗੀ ਨਹੀਂ ਸੀ, ਏਲਿਨਰ ਨੂੰ ਵੇਖਦਿਆਂ ਹੀ ਮੈਂ ਉਸ ਉਤੇ ਮੋਹਤ ਹੋ ਗਿਆ, ਮੇਰੇ ਹਿਰਦੇ ਵਿਚ ਪ੍ਰੇਮ ਦਾ ਅੰਗੂਰ ਉੱਗਨ ਲੱਗਾ, ਥੋੜੇ ਦਿਨਾਂ ਵਿਚ ਹੀ ਮੈਂ ਉਸਦੀ ਅਰਾਧਨਾ ਕਰਣ ਲੱਗਾ, ਕੁਝ ਦਿਨ ਕੋਰਟ *ਸ਼ਿਪ ਕਰਣ ਮਗਰੋਂ ਮੈਂ ਉਸ ਨਾਲ ਸ਼ਾਦੀ ਕਰ ਲਈ, ਆਪਣੀ ਲੜਕੀ ਦੇ ਚੰਗੇ ਭਾਗ ਵੇਖਕੇ ਮਿਸਜ਼ ਸੇਡਲੀ ਵੱਡੀ ਖੁਸ਼ ਹੋਈ, †ਹਨੀਮੂਨ ਯਾਤ੍ਰਾ ਤੋਂ ਮੁੜਕੇ ਅਸੀ ਦੋਵੇਂ ਜਣੇ ਬੜੇ ਸੁਖ ਨਾਲ ਸਟੈਮਫੋਰਡ ਭੁਵਨ ਵਿੱਚ ਰਹਿਣ ਲੱਗੇ, ਸਿਰਫ ਮੈਂ ਹੀ ਏਲਿਨਰ ਤੇ ਨਹੀਂ ਮਰਦਾ ਸੀ, ਸਗੋਂ ਓਹ ਭੀ ਮੈਨੂੰ ਜੀ-ਜਾਨ ਕਰਕੇ ਪਿਆਰ

---

*ਕੋਰਟ ਸ਼ਿਪ ਵਿਆਹ ਤੋਂ ਪਹਿਲੋਂ ਹੁੰਦਾ ਹੈ, ਉਸ ਵਿਚ ਕੰਨਜਾਂ ਤੇ ਵਰ ਆਪੋ ਵਿਚ ਮਿਲਦੇ ਜੁਲਦੇ ਹਨ, ਅਤੇ ਅਨੇਕ ਤਰਾਂ ਦੀਆਂ ਗੱਲਾਂ ਕੱਥਾਂ ਕਰਦੇ ਹਨ, ਇਕ ਦੂਜੇ ਦੇ ਘਰ ਔਂਦੇ ਜਾਂਦੇ ਤੇ ਰਹਿੰਦੇ ਹਨ, ਜਦ ਦੋਹਾਂ ਦਾ ਦਿਲ ਮਿਲ ਜਾਂਦਾ ਹੈ, ਤਾਂ ਵਿਆਹ ਹੋ ਜਾਂਦਾ ਹੈ ॥

†ਵਿਆਹ ਹੋਨ ਮਗਰੋਂ ਇਸਤ੍ਰੀ ਪਤੀ ਦੋਵੇਂ ਕਿਸੇ ਸ਼ਹਿਰ ਵਿਚ ਸੈਰ ਕਰਣ ਚਲੇ ਜਾਂਦੇ ਹਨ, ਅਤੇ ਕੁਝ ਦਿਨਾਂ ਮਗਰੋਂ ਘਰ ਮੁੜ ਔਂਦੇ ਹਨ, ਇਸੇਨੂੰ ਹਨੀਮੂਨ ਆਖਦੇ ਹਨ ॥

ਕਰਦੀ ਸੀ, ਸਾਡੇ ਘਰ ਕੋਈ ਸੰਤਾਨ ਨਹੀਂ ਹੋਈ, ਪਰ ਅਸੀ ਲੋਕ ਪਵਿਤ੍ਰ ਆਚਰਨ ਸੁਖ ਕਰਕੇ ਇੰਨੇ ਸੁਖੀ ਸਾਂ, ਕਿ ਵੰਸ ਨ ਵਧਨ ਦਾ ਸਾਨੂੰ ਕੁਝ ਭੀ ਦੁਖ ਨਹੀਂ ਸੀ, ਉੱਸੇ ਵੇਲੇ ਅਚਾਨਕ ਕਸ਼ਟ ਦਾ ਪਰਛਾਵਾਂ ਆ ਪਿਆ, ਮਿਸਜ਼ ਸੇਡਲੀ ਅੱਚਨਚੇਤ ਬਿਮਾਰ ਹੋ ਗਈ, ਡਾਕਟਰ ਵੈਦ ਤੇ ਰੁਪਜਾ ਪੈਸਾ ਕੁਝ ਭੀ ਨਾ ਕਰ ਸਕਿਆ, ਅੰਤ ਵਿਚ ਓਸਨੇ ਸਦਾ ਲਈ ਅੱਖਾਂ ਮੀਟ ਲਈਆਂ, ਮੇਰੀ ਏਲਿਨਰ ਮਾਂ ਦੇ ਸ਼ੋਕ ਕਰਕੇ ਬਿਆਕੁਲ ਹੋ ਗਈ, ਸਮਝਾਨਾ—ਬੁਝਾਨਾ ਸਭ ਨਿਸਫਲ ਗਿਆ, ਆਖਰ ਕੁਝ ਦਿਨਾਂ, ਮਗਰੋਂ ਸ਼ੋਕ ਘਟਨ ਲੱਗਾ, ਉਸਦਾ ਮਨ ਪਰਚਾਨ ਲਈ ਮੈਂ ਉਸਨੂੰ 'ਡੇਵਨ ਸ਼ਾਇਰ' ਲੈ ਗਿਆ, ਉਥੇ ਉਸਦਾ ਸ਼ੋਕ ਦੂਰ ਹੋ ਗਿਆ, ਅਤੇ ਹੌਲੀ ਹੌਲੀ ਉਹ ਫਿਰ ਪਹਿਲੇ ਵਾਂਗੂ ਸੁਖ-ਚੈਨ ਨਾਲ ਰਹਿਣ ਲੱਗੀ ॥

ਇੰਨਾ ਕਹਿਕੇ ਸਰ ਰਿਚਰਡ ਸਟੈਮਫੋਰਡ ਫਿਰ ਚੁਪ ਹੋ ਗਏ, ਕੁਝ ਚਿਰ ਮਗਰੋਂ ਉਨ੍ਹਾਂ ਨੇ ਫਿਰ ਕਹਿਣਾ ਸੁਰੂ ਕੀਤਾ:—

'ਡੇਵਨ ਸ਼ਾਇਰ' ਤੋਂ ਮੁੜ ਔਨ ਤੋਂ ਕੁਝ ਚਿਰ ਮਗਰੋਂ ਇਕ ਆਦਮੀ ਨਾਲ ਮੇਰੀ ਜਾਨ ਪਛਾਨ ਹੋ ਗਈ, ਹਾਇ ਉਸਦਾ ਨਾਮ ਲੈਂਦਿਆਂ ਹੀ ਮੇਰੇ ਸਾਰੇ ਸਰੀਰ ਵਿਚ ਅੱਗ ਲਗ ਜਾਂਦੀ ਹੈ, ਅਤੇ ਦਮ ਘੁਟੀਨ ਲਗਦਾ ਹੈ, ਮੈਂ 'ਫਿਲਪ ਰਾਮਸੇ' ਦੀ ਗੱਲ ਕਹਿ ਰਿਹਾ ਹਾਂ, ਮੇਰੀ ਮੁਲਾਕਾਤ ਤੋਂ ਕੁਝ ਚਿਰ ਪਹਿਲੇ ਉਹ ਮਿ: ਮਾਰਟਿਨ ਦੇ ਬੈਂਕ ਦਾ ਭਾਈਵਾਲ ਸੀ, ਉਸ ਦੀ ਉਮਰ ਕਰੀਬਨ ਚੱਵੀ ਵਰ੍ਹੇ ਦੀ ਹੋਵੇਗੀ, ਉਹ ਵਡਾ ਸੋਹਣਾ ਹੈ, ਗੱਲ ਬਾਤ ਕਰਨ ਦਾ ਢੰਗ ਭੀ ਉਸਦਾ ਮਨੋਹਰ ਹੈ, ਅਕਸਰ ਉਹ ਮੇਰੇ ਮਕਾਨ ਤੇ ਔਂਦਾ ਜਾਂਦਾ ਸੀ, ਹੌਲੀ ੨ ਮੇਰੀ ਸਰਧਾ ਉਸ ਵਲ ਵਧਨ ਲੱਗੀ, ਉਸਦਾ ਸੁੰਦਰ ਸੁਭਾਵ ਤੇ ਅਨੋਖੀ ਮਿਲਨਸਾਰੀ ਅਤੇ ਹੱਛੀ ਸਿਆਨਪ ਵੇਖਕੇ ਮੈਂ ਉਸਦੀ ਬਹੁਤ ਇੱਜ਼ਤ ਕਰਨ ਲੱਗਾ, ਉਸਦੇ ਭਾਈਵਾਲ ਮਿ: ਮਾਰਟਿਨ ਦੀ ਉਮਰ ਕੁਝ ਵਧ ਸੀ, ਮੇਰੇ ਪਿਤਾ ਜੀ ਨਾਲ ਉਸਦਾ ਮੇਲ ਮਿਲਾਪ ਬਹੁਤ ਸੀ, ਮੈਂ ਉਸਨੂੰ ਆਪਣਾ ਵਡਾ ਹਿਤੈਸ਼ੀ ਸਮਝਦਾ ਸੀ, ਜਦ

ਉਹ ਦੋਵੇਂ ਮੈਨੂੰ ਬੈਂਕ ਦੇ ਵਾਧੇ ਘਾਟੇ ਦੀ ਕੋਈ ਗੱਲ ਬਾਤ ਕਹਿੰਦੇ ਤਾਂ ਮੈਂ ਬੜੇ ਗੌਰ ਨਾਲ ਮਨ ਲਾਕੇ ਉਨ੍ਹਾਂ ਦੀ ਗੱਲ ਸੁਣਦਾ, 'ਬੈਂਕ ਅਤੇ ਲੈਣਦੇਣ ਦੇ ਕੰਮ ਕਰਕੇ ਜਿਮੀਦਾਰਾਂ ਨੂੰ ਬਹੁਤ ਨਫਾ ਹੋਵੇਗਾ, ਮੇਹਨਤੀ ਲੋਕਾਂ ਦਾ ਸ਼ਾਹੂਕਾਰਾਂ ਦੇ ਜੁਲਮਾਂ ਤੋਂ ਬਚਾ ਹੋਵੇਗਾ, ਅਤੇ ਉਨ੍ਹਾਂ ਨੂੰ ਘਾਟਾ ਸਹਾਰਕੇ ਅੰਨ ਨਾ ਵੇਚਨਾ ਪਵੇਗਾ' ਏਹ ਗੱਲਾਂ ਉਨ੍ਹਾਂ ਲੋਕਾਂ ਨੇ ਮੈਨੂੰ ਚੰਗੀ ਤਰ੍ਹਾਂ ਸਮਝਾ ਦਿੱਤੀਆਂ, ਮੈਂ ਉਨ੍ਹਾਂ ਦੀਆਂ ਗੱਲਾਂ ਪਸਿੰਦ ਕਰ ਲਈਆਂ, ਹੁਣ ਉਨ੍ਹਾਂ ਦੋਹਾਂ ਨੇ ਧਨ ਦੀ ਅਨਹੋਂਦ ਕਰਕੇ ਇਸ ਭਲੇ ਕੰਮ ਵਿਚ ਰੋਕ ਪੈਣ ਦਾ ਸੰਕੇਤ ਕੀਤਾ, 'ਸ਼ਿਕਾਰ' ਜਾਲ ਵਿਚ ਫਸਕੇ ਮੈਂ ਰੁਕਾਵਟ ਦੂਰ ਕਰ ਦੇਣ ਦਾ ਪ੍ਰਣ ਕੀਤਾ, ਮੈਂ ਧਨਵਾਨ ਸੀ, ਮੈਨੂੰ ਧਨ ਦਾ ਘਾਟਾ ਨਹੀ ਸੀ, ਪਰ ਉਪਕਾਰ ਦੇ ਖਿਆਲ ਕਰਕੇ ਮੈਂ ਉਨ੍ਹਾਂ ਦੇ ਬੈਂਕ ਦਾ ਹਿੱਸੇਦਾਰ ਹੋਇਆ, ਇਸ ਕੰਮ ਕਰਕੇ ਅਸਾਂ ਲੋਕਾਂ ਦੀ ਦੋਸਤੀ ਹੋਰ ਭੀ ਵਧ ਗਈ, ਹੁਣ ਬਿਲਾ ਨਾਗਾ ਰਾਮਸੇ ਰੋਜ ਮੇਰੇ ਮਕਾਨ ਤੇ ਔਨ ਲੱਗਾ, ਏਹ ਸਭ ਕੰਮ ਹੋ ਜਾਨ੍ਹ ਤੋਂ ਕੁਝ ਦਿਨਾਂ ਮਗਰੋਂ ਡੇਵਨ ਸ਼ਾਇਰ ਵਿਚ ਮੇਰਾ ਇਕ ਰਿਸ਼ਤੇ-ਦਾਰ ਮਰ ਗਿਆ, ਲਾਚਾਰ, ਮੈਨੂੰ ਉਥੇ ਜਾਣਾ ਪਿਆ, ਉਸ ਵੇਲੇ ਮੇਰੀ ਇਸਤ੍ਰੀ ਦੀ ਤਬੀਅਤ ਹੱਛੀ ਨਹੀਂ ਸੀ, ਇਸ ਲਈ ਉਹ ਘਰ ਵਿਚ ਹੀ ਰਹੀ, ਮੈਨੂੰ ਉਥੇ ਦੋ ਮਹੀਨੇ ਲਗ ਗਏ, ਜਦ ਮੈਂ ਮੁੜਕੇ ਘਰ ਆਯਾ ਤਾਂ ਏਲਿਨਰ ਨੇ ਬੜੇ ਪਿਆਰ ਨਾਲ ਮੇਰਾ ਸ੍ਵਾਗਤ ਕੀਤਾ, ਹੁਣ ਮੈ ਸਮਝਿਆ ਹੈ, ਕਿ ਉਸ ਪਿਆਰ ਵਿਚ ਕਪਟਦਾ ਜ਼ੇਹਰ ਭਰਿਆ ਹੋਯਾ ਸੀ, ਮੇਰੀ ਗੈਰ ਹਾਜਰੀ ਵਿਚ ਰਾਮਸੇ ਰੋਜ ਮੇਰੇ ਮਕਾਨ ਤੇ ਔਂਦਾ ਸੀ, ਮੈਨੂੰ ਖਿਆਲ ਔਂਦਾ ਹੈ, ਕਿ ਏਲਿਨਰ ਦੀ ਖਬਰਦਾਰੀ ਰੱਖਣ ਕਰਕੇ ਮੈਂ ਉਸਦਾ ਦਿਲੀ ਧੰਨਵਾਦ ਭੀ ਕੀਤਾ ਸੀ, ਮੈਂ ਵਡਾ ਮੂਰਖ ਹਾਂ, ਮੈਂ ਨਹੀਂ ਜਾਨਦਾ, ਕਿ ਕਜੋਂ ਮੈਂ ਅਜੇਹਾ ਅੰਨ੍ਹਾਂ ਹੋਗਿਆ ਸੀ, ਮੇਰੇ ਸੁਖ ਨਾਲ ਮੁੜ ਔਨ ਦਾ ਬਹਾਨਾ ਕਰਕੇ ਏਲਿਨਰ ਨੇ ਇਕ ਬੜਾ ਭਾਰੀ ਜਲਸਾ ਕੀਤਾ, ਮੈਂ ਵੇਖਿਆ, ਉਸਦੀ ਲੋਕਾਂ ਨਾਲ ਮਿਲਨ-ਗਿਲਨ ਦੀ ਇਛਾ, ਅਤੇ ਵਾਸਨਾ ਸ਼ਹਜੇ ੨ ਵਧਦੀ ਜਾਂਦੀ ਹੈ, ਕਪੜੇ ਲੱਤੇ,

ਗਹਿਣੇ-ਜੇਵਰ ਸਾਜ-ਵਾਜ, ਗੱਡੀ-ਘੋੜੇ ਤੇ ਨਾਚ ਤਮਾਸ਼ੇ ਵਿਚ ਉਸਦਾ ਖਰਚ ਬੇਤਰੀਕਾ ਵਧ ਰਿਹਾ ਹੈ, ਸ਼ਾਂਤਿ ਸਰੂਪ ਪਵਿਤ੍ਰ ਸਟੈਮਫੋਰਡ-ਭਵਨ ਹੌਲੀ ੨ 'ਵਿਲਾਸ-ਭਵਨ' ਬਨਦਾ ਜਾਂਦਾ ਹੈ, ਜਦ ਤਕ ਏਲਿਨਰ ਨੇ ਆਮਦਨੀ ਤੋਂ ਵਧਕੇ ਖਰਚ ਨਹੀਂ ਕੀਤਾ, ਤਦ ਤਕ ਮੈਂ ਉਸਨੂੰ ਕੁਝ ਭੀ ਨਹੀਂ ਕਿਹਾ, ਮੈਂ ਇਸ ਨਾਲ ਪ੍ਰਾਣਾਂ ਤੋਂ ਭੀ ਵਧਕੇ ਪਿਆਰ ਕਰਦਾ ਸੀ, ਜਿਸ ਗੱਲ ਵਿਚ ਉਸ ਨੂੰ ਅਨੰਦ ਹੋਵੇ, ਉਸ ਵਿਚ ਰੁਕਾਵਟ ਪਾਣੀ ਮੈਂ ਯੋਗ ਨਾ ਸਮਝਿਆ, ਰਾਮਸੇ ਹਮੇਸ਼ਾ ਹੀ ਪਰਛਾਵੇਂ ਵਾਂਗੂ ਉਸਦੇ ਨਾਲ ਰਹਿੰਦਾ, ਨੱਚਨ ਵੇਲੇ ਉੱਸੇ ਦੇ ਨਾਲ ਨੱਚਦਾ, ਖਾਣਾ ਖਾਨ ਵੇਲੇ ਉਸਦੇ ਸੱਜੇ ਪਾਸੇ ਬੈਠਦਾ, ਅਤੇ ਸੈਰ ਕਰਣ ਲਈ ਭੀ ਉੱਸੇ ਦੇ ਨਾਲ ਜਾਂਦਾ ! ਏਹ ਸਭ ਵੇਖ ਸੁਣਕੇ ਭੀ ਕਦੇ ਮੇਰੇ ਮਨ ਵਿਚ ਸ਼ੱਕ ਨ ਹੋਯਾ, ਜੇ ਕਦੀ ਮੈਂ ਇਸ ਗੱਲ ਤੇ ਵਿਚਾਰ ਕਰਦਾ, ਤਾਂ ਏਹੀ ਕਹਿੰਦਾ, ਕਿ ਜੋ ਮੈਨੂੰ ਭਰਾ ਦੀ ਤਰਾਂ ਸਮਝਦਾ ਹੈ, ਉਹ ਜੇ ਮੇਰੀ ਇਸਤ੍ਰੀ ਦਾ ਏਨਾਂ ਆਦਰ ਸਨਮਾਨ ਤੇ ਇੱਜ਼ਤ ਕਰਦਾ ਹੈ, ਤਾਂ ਇਸ ਵਿਚ ਦੋਸ਼ ਹੀ ਕੀ ਹੈ ? ਏਸੇ ਤਰ੍ਹਾਂ ਤਿੰਨ ਚਾਰ ਵਰ੍ਹੇ ਹੋਰ ਬੀਤ ਗਏ, ਹੌਲੀ ੨ ਮੈਂ ਭੀ ਪੂਰਾ ੨ ਵਿਸ੍ਵਾਸੀ ਹੋ ਗਿਆ, ਏਧਰ ਮਾਰਟਨ ਸਦਾ ਮੈਨੂੰ ਭਰੋਸਾ ਦਿੰਦਾ ਰਿਹਾ ਕਿ ਬੈਂਕ ਦੀ ਹਾਲਤ ਬਹੁਤ ਚੰਗੀ ਹੈ, ਬੈਂਕ ਦਾ ਕੰਮ ਕਾਰ ਮੈਂ ਕਦੇ ਭੀ ਨਾ ਵੇਖਦਾ, ਮਾਰਟਿਨ ਜੋ ਆਖਦਾ, ਉੱਸੇ ਤੇ ਵਿਸ੍ਵਾਸ ਰਖ ਲੈਂਦਾ, ਰਾਮਸੇ ਅਤੇ ਮਾਰਟਨ ਦੀ ਅਮੀਰੀ ਵੇਖਕੇ ਮੇਰਾ ਏਹ ਵਿਸ੍ਵਾਸ ਹੋਰ ਭੀ ਪੱਕਾ ਹੋ ਗਿਆ, ਮੈਨੂੰ ਭੁੱਲਕੇ ਭੀ ਅਜੇਹਾ ਖਿਆਲ ਨ ਹੋਯਾ ਕਿ ਉਹ ਲੋਕ ਆਮਦਨੀ ਤੋਂ ਵਧ ਖਰਚ ਕਰਦੇ ਹਨ, ਬੇਖਬਰੀ ਦਾ ਏਹੋ ਕਾਰਣ ਸੀ ਕਿ ਮੇਰੇ ਸਿਰ ਤੇ ਬਿਪਤਾ ਦੇ ਬੱਦਲ ਛਾ ਰਹੇ ਸਨ, ਅਤੇ ਛੇਤੀ ਹੀ ਬਿਜਲੀ ਪੈਣ ਵਾਲੀ ਸੀ ॥

ਕੁਝ ਚਿਰ ਚੁਪ ਰਹਿਣ ਮਗਰੋਂ ਸਰ ਰਿਚਰਡ ਫਿਰ ਕਹਿਣ ਲੱਗੇ ਹਾਇ ਮੇਰੇ ਤੇ ਬਿਪਤਾ ਦੇ ਬੱਦਲ ਕੱਠੇ ਹੋ ਰਹੇ ਸਨ ਮੈਨੂੰ ਜ਼ਰਾ ਜਿੰਨਾ ਵੀ ਭਰਮ ਨਾ ਹੋਇਆ ਹਾਇ ਇੱਕ ਛਿੱਟ ਪਾਣੀ ਪੈਕੇ ਖਬਰ ਕਰਣ ਤੋਂ ਬਿਨਾਂ ਹੀ ਜੋ ਤੁਫਾਨ ਆ

ਜਾਂਦਾ ਹੈ, ਓਹ ਕੇਹਾ ਭਯਾਨਕ ਹੁੰਦਾ ਹੈ, ਓਹੀ ਹਾਲ ਮੇਰਾ ਭੀ ਹੋਇਆ, ਪਿਛਲੇ ਸੋਮਵਾਰ ਦੀ ਸਵੇਰੇ ਮੈਂ ਵੱਡੀ ਖੁਸ਼ੀ ਨਾਲ ਮੰਜੇ ਤੋਂ ਉਠਿਆ, ਚਿੰਤਾ ਦਾ ਨਿਸ਼ਾਨ ਭੀ ਮਨ ਵਿਚ ਨਹੀਂ ਸੀ, ਇਉਂ ਸਮਝੋ, ਸੰਸਾਰ ਵਿਚ 'ਦੁੱਖ' ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ ਮਾਨੋ ਸ਼ਾਂਤਿ ਰੂਪ ਜੀਵਨ-ਸਮੁੰਦਰ ਵਿਚ ਕਦੇ ਤੁਫਾਨ ਔਂਦਾ ਹੀ ਨਹੀਂ, ਏਲਿਨਰ ਦੇ ਮਨ ਵਿਚ ਦਗੇ ਫਰੇਬ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ, ਇਸ ਕਰਕੇ ਉਸ ਦਿਨ ਹੋਰ ਭੀ ਖੁਸ਼ ਤੇ ਪ੍ਰੇਮ ਵਖਾਈ ਦੇਂਦੀ ਸੀ, ਜਿਵੇਂ ਨਿਰਮਲ ਪਾਣੀ ਦੇ ਹੇਠਾਂ ਦੀ ਚੀਜ਼ ਸਾਫ ਵਿਖਾਈ ਦੇਂਦੀਂ ਹੈ, ਇਵੇਂ ਹੀ ਹੁਣ ਮੈਂ ਉਸਦੇ ਹਿਰਦੇ ਅੰਦਰਲੀਆਂ ਸਭਨਾਂ ਚੀਜ਼ਾਂ ਨੂੰ ਵੇਖਦਾ ਹਾਂ, ਆਖਰ ਜਦ ਅਸੀ ਸਾਰੇ ਹਾਜਰੀ ਖਾਨ ਬੈਠੇ, ਤਾਂ ਉਸਨੇ ਲੇਡੀ ਵੇਂਟਵਰਥ ਦੇ ਘੋੜਿਆਂ ਦੀ ਸੁੰਦਰ ਜੋੜੀ ਦੀ ਗੱਲ ਛੇੜੀ, ਉਸਦੇ ਪਤੀ ਸਰ ਵਿਲਿਯਮ ਨੇ ਪਿਛਲੇ ਹਫਤੇ ਉਸ ਵਾਸਤੇ ਉਹ ਜੋੜੀ ਮੁੱਲ ਲੈ ਦਿੱਤੀ ਸੀ, ਛਲ ਰੂਪ ਏਲਿਨਰ ਨੇ ਗੱਲਾਂ ਵਿਚ ਮੈਨੂੰ ਅਜੇਹਾ ਲੁਭਾਯਾ ਕਿ ਮੈਂ ਉਸ ਨਾਲ ਉਸ ਤੋਂ ਚੰਗੇ ਨਹੀਂ ਤਾਂ ਉਨ੍ਹਾਂ ਨਾਲਦੇ ਘੋੜੇ ਲੈ ਦੇਨ ਦਾ ਇਕਰਾਰ ਕਰ ਲੀਤਾ, ਇਹ ਸੁਣਕੇ ਉਸਨੇ ਕਿਹਾ ਕਿ ਮੈਂ ਰਾਮਸੇ ਤੋਂ ਸੁਣਿਆ ਹੈ, ਕਿ ਐਲਸਬਰੀ ਦੇ ਸੌਦਾਗਰ ਕੋਲ ਉਸੇ ਤਰਾਂ ਦੇ ਘੋੜਿਆਂ ਦੀ ਇਕ ਜੋੜੀ ਵਿਕਾਊ ਹੈ, ਏਲਿਨਰ ਦੀਆਂ ਮਿੱਠੀਆਂ ਗੱਲਾਂ ਸੁਣਕੇ ਤੇ ਮੋਹਨੀ ਰੂਪ ਦੀ ਚਮਕ ਵੇਖਕੇ ਮੇਰਾ ਮਨ ਪੰਘਰ ਗਿਆ, ਹਾਜ਼ਰੀ ਖਾਕੇ ਮੈਂ ਘੋੜੇ ਖਰੀਦਨ ਟੁਰ ਪਿਆ, ਮਨ ਵਿਚ ਪੱਕਾ ਇਰਾਦਾ ਕਰ ਲਿਆ, ਕਿ ਭਾਵੇਂ ਕਿੰਨਾ ਮੁੱਲ ਲੱਗੇ ਜਰੂਰ ਖਰੀਦਾਂਗਾ, 'ਹਾਇ ! ਇਸਤ੍ਰੀਏ ! ਜਦ ਤੇਰੇ ਦਿਲ ਵਿਚ ਡਰੌਣਾ ਜ਼ੈਹਰ ਭਰਿਆ ਹੁੰਦਾ ਹੈ, ਤਦ ਤੂੰ ਹੋਰ ਭੀ ਸੋਹਣੀ ਅਤੇ ਮਨ ਮੋਹਨੀ ਕਿਉਂ ਨਜ਼ਰ ਔਂਦੀ ਹੈ ?'

ਏਨਾ ਕਹਿਕੇ ਸਰ ਰਿਚਰਡ ਬੜੇ ਕਸ਼ਟ ਤੇ ਦੁੱਖ ਨਾਲ ਹੱਥ ਮਲਨ ਲੱਗੇ, ਵੱਡੇ ਹਨੇਰੇ ਦੇ ਹੁੰਦਿਆਂ ਭੀ ਪੇਜ਼ ਨੂੰ ਏਹ ਗੱਲ ਮਲੂਮ ਹੋ ਗਈ, ਕੁਝ ਚਿਰ ਮਗਰੋਂ ਓਹ ਫਿਰ ਕਹਿਣ ਲੱਗੇ:-

'ਤ੍ਰਿਸ ਪਾਪਿਨ ਦੇ ਮਨ ਦੀ ਕਪਟਤਾ ਨੂੰ ਕੁਝ ਭੀ ਨਾ

ਸਮਝਕੇ ਸੱਚੇ ਦਿਲ ਕਰਕੇ ਮੈਂ ਉਸ ਲਈ ਵੱਡੀ ਪਿਆਰੀ ਚੀਜ਼ ਸੁੰਦਰ ਘੋੜੇ ਖਰੀਦਨ ਚੱਲਿਆ, ਘੋੜੇ ਤੇ ਸਵਾਰ ਹੋਕੇ ਮੈਂ ਐਲ-ਸਬਰੀ ਪਹੁੰਚਿਆ, ਸਾਈਸ ਨਾਲ ਸੀ, ਘੋੜੇ ਨੂੰ ਤਬੇਲੇ ਭੇਜਕੇ ਸਾਈਸ ਨੂੰ ਦੋ ਘੰਟੇ ਦੀ ਛੁਟੀ ਦੇ ਦਿੱਤੀ, ਇਸਦੇ ਮਗਰੋਂ ਨਵੀਂ ਚਿਕ ਬੁੱਕ ਲਿਔਣ ਲਈ ਬੈਂਕ ਵਿਚ ਗਿਆ, ਉਥੇ ਜਾਕੇ ਰਾਮਸੇ ਤੋਂ ਸੁਣਿਆ, ਕਿ ਮਿ: ਮਾਰਟਿਨ ਕਿਸੇ ਜਰੂਰੀ ਕੰਮ ਲਈ ਲੰਡਨ ਗਿਆ ਹੈ, ਜਿਸ ਵੇਲੇ ਰਾਮਸੇ ਮੈਨੂੰ ਏਹ ਗੱਲ ਕਹਿ ਰਿਹਾ ਸੀ, ਉਸ ਵੇਲੇ ਉਸਦਾ ਚੇਹਰਾ ਪੀਲਾ ਤੇ ਮੁਰਝਾਯਾ ਹੋਯਾ ਸੀ, ਕੰਮ ਕਾਜ ਦੇ ਝਮੇਲਿਆਂ ਵਿਚ ਅਜੇਹਾ ਹੋ ਰਿਹਾ ਹੈ, ਮੈਂ ਏਹ ਸਮ-ਝਕੇ ਉਥੋਂ ਬਾਹਰ ਨਿਕਲਿਆ ਅਤੇ ਸਿੱਧਾ ਘੋੜਿਆਂ ਵਾਲੇ ਸੌਦਾਗਰ ਦੇ ਕੋਲ ਗਿਆ, ਮੁੱਲ ਖਰਾ ਕਰਕੇ ਜੋੜੀ ਖਰੀਦ ਲਈ, ਅਤੇ ਉਸਦੇ ਮੁੱਲ ਦਾ ਇੱਕ ਚਿਕ ਲਿਖਕੇ ਉਸਨੂੰ ਦੇ ਦਿੱਤਾ, ਇਸਤੋਂ ਮਗਰੋਂ ਮੁੜਕੇ ਮੈਂ ਤਬੇਲੇ ਵੱਲ ਆ ਰਿਹਾ ਸੀ, ਰਸਤੇ ਵਿਚ ਹੀ ਮੈਨੂੰ ਯਾਦ ਆ ਗਿਆ ਕਿ ਮੇਰੀ ਘੜੀ ਦੀ ਜੰਜੀਰੀ ਟੁੱਟ ਗਈ ਹੈ, ਓਹ ਜੰਜੀਰੀ ਬਹੁਤ ਪੁਰਾਣੀ ਹੋ ਗਈ ਸੀ, ਇਸ ਲਈ ਨਵੀਂ ਚੈਨ ਮੁੱਲ ਲੈਨ ਦੇ ਇਰਾਦੇ ਨਾਲ ਮੈਂ ਇਕ ਜੌਹਰੀ ਦੀ ਦੁਕਾਨ ਤੇ ਗਿਆ, ਇਸੇ ਦੁਕਾਨ ਤੇ ਅਸੀ ਸਦਾ ਸੌਦਾ ਲਿਆ ਕਰਦੇ ਸੀ, ਦੇਖ ਭਾਲਕੇ ਮੈਂ ਇਕ ਚੈਨ ਪਸੰਦ ਕੀਤਾ, ਮੇਰੀ ਆਦਤ ਸੀ, ਕਿ ਸਦਾ ਨਕਦ ਮੁੱਲ ਦੇਕੇ ਹੀ ਸੌਦਾ ਮੁੱਲ ਲਿਆ ਕਰਦਾ ਸਾਂ ਜਿਸ ਦੁਕਾਨ ਤੋਂ ਘਰ ਦੀਆਂ ਜਰੂਰੀ ਚੀਜ਼ਾਂ ਮੁੱਲ ਲਈਆਂ ਜਾਂਦੀਆਂ ਸਨ, ਸਿਰਫ ਉੱਸੇ ਨਾਲ ਹੁਧਾਰ ਦਾ ਖਾਤਾ ਚਲਦਾ ਸੀ, ਜੰਜੀਰੀ ਲੈਕੇ ਮੈਂ ਹੱਟੀ ਵਾਲੇ ਨੂੰ ਉਸਦੇ ਮੁੱਲ ਦਾ ਚਿਕ ਦੇਨ ਲਈ ਹੱਥ ਅੱਗੇ ਕੀਤਾ, ਤਦ ਉਸਨੂੰ ਕੁਝ ਠਠੰਬਰਿਆ ਵੇਖਿਆ ਮੈਨੂੰ ਮਲੂਮ ਹੋਯਾ ਕਿ ਓਹ ਕੁਝ ਕਿਹਾ ਚਾਹੁੰਦਾ ਹੈ, ਪਰ ਡਰ ਕਰਕੇ ਨਹੀਂ ਆਖਦਾ, ਮੈਂ ਪੁਛਿਆ ਤਾਂ ਉਸਨੇ ਬੜੀ ਅਧੀਨਤਾ ਨਾਲ ਕਿਹਾ-'ਤਿੰਨ ਵਰ੍ਹੇ ਤੋਂ ਆਪ ਦੇ ਨਾਮ ਕਈ ਸੌ ਪਾਊਂਡ ਚਲਾ ਔਂਦਾ ਹੈ, ਇਸ ਮਹੀਨੇ ਵਿਚ ਮੈਂ ਬਹੁਤ ਸਾਰਾ ਭੁਗਤਾਨ ਦੇਣਾ ਹੈ, ਜੇ ਆਪ ਕਿਰਪਾ ਕਰਕੇ ਪਿਛਲਾ ਹਿਸਾਬ ਸਾਫ ਕਰ ਦਿਓ ਤਾਂ

ਮੇਰੇ ਤੇ ਆਪਦਾ ਬੜਾ ਉਪਕਾਰ ਹੋਵੇਗਾ' ਏਹ ਸੁਣਕੇ ਮੈਂ ਸੁੰਨ ਹੋ ਗਿਆ, ਹੈਂ ਏਹ ਗੱਲ ਕੀ ਹੈ ? ਏਲਿਨਰ ਨੇ ਜਦ ਕੋਈ ਚੀਜ਼ ਖਰੀਦਨ ਲਈ ਕਿਹਾ, ਓਦੋਂ ਹੀ ਮੈਂ ਉਸਨੂੰ ਨਕਦ ਮੁੱਲ ਦੇ ਦਿੱਤਾ, ਫਿਰ ਕਰਜ਼ਾ ਕੇਹਾ ? ਪੁੱਛ ਗਿੱਛ ਕਰਣ ਤੋਂ ਮਲੂਮ ਹੋਇਆ, ਕਿ ਉਸਦੇ ਖਾਤੇ ਵਿਚ ਲੇਡੀ ਸਟੈਮਫੋਰਡ ਦੇ ਨਾਮ ਅੱਠ ਸੌ ਪਾਊਂਡ ਬਾਕੀ ਨਿਕਲਦਾ ਹੈ, ਏਹ ਸੁਣਕੇ ਮੇਰੇ ਦੁੱਖ ਤੇ ਹੈਰਾਨੀ ਦੀ ਹੱਦ ਨ ਰਹੀ, ਜਿਥੋਂ ਤੱਕ ਹੋਯਾ, ਮੈਂ ਆਪਣੇ ਮਨ ਦੇ ਉਬਾਲ ਨੂੰ ਰੋਕਨ ਦਾ ਯਤਨ ਕੀਤਾ, ਜਿਸ ਕਰਕੇ ਦੁਕਾਨਦਾਰ ਏਹ ਨ ਸਮਝ ਸੱਕੇ ਕਿ ਲੇਡੀ ਸਟੈਮਫੋਰਡ ਨੇ ਮੈਨੂੰ ਧੋਖਾ ਦਿਤਾ ਹੈ, ਜਦ ਦੁਕਾਨਦਾਰ ਨੇ ਖਾਤਾ ਖੋਲ੍ਹਕੇ ਹਿਸਾਬ ਵਿਖਾਯਾ ਤਾਂ ਏਲਿਨਰ ਦੀ ਦਗਾਬਾਜੀ ਵੇਖਕੇ ਮੈਨੂੰ ਵਡਾ ਦੁੱਖ ਹੋਯਾ, ਹਿਸਾਬ ਵੇਖਨ ਤੋਂ ਮਲੂਮ ਹੋਯਾ ਕਿ ਜਿਸ ਚੀਜ਼ ਦਾ ਮੁੱਲ ਉਸਨੇ ਮੈਨੂੰ ਵੀਹ ਗਿੱਨੀਆਂ ਦੱਸਿਆ ਸੀ, ਅਸਲ ਵਿਚ ਉਸਦੀ ਕੀਮਤ ਸੌ ਗਿੱਨੀ ਹੈ। ਸਭਨਾਂ ਚੀਜ਼ਾਂ ਵਿਚ ਅਜੇਹਾ ਹੀ ਫਰਕ ਵੇਖਿਆ, ਅੰਤ ਨੂੰ ਆਪਣੇ ਮਨ ਦਾ ਖਿਆਲ ਮਨ ਵਿਚ ਹੀ ਲੁਕਾਕੇ ਮੈਂ ਉਸਨੂੰ ਅੱਠ ਸੌ ਪੌਂਡ ਦਾ ਇਕ ਚਿਕ ਲਿਖ ਦਿਤਾ ਅਤੇ ਉੱਥੋਂ ਚਲਾ ਆਯਾ, ਚਿੰਤਾ ਸਮੁੰਦਰ ਵਿਚ ਗੋਤੇ ਖਾਂਦਾ ਤਬੇਲੇ ਵੱਲੇ ਜਾ ਰਿਹਾ ਸੀ, ਇੱਸੇ ਵੇਲੇ ਰਾਹ ਵਿਚ ਘੋੜੇ ਵਾਲੇ ਸੌਦਾਗਰ ਨਾਲ ਮੇਲ ਹੋ ਗਿਆ, ਉਸਨੇ ਮੈਨੂੰ ਸੱਦਿਆ, ਉਸਦੇ ਮੂੰਹ ਦਾ ਰੰਗ ਵੇਖਕੇ ਮੈਂ ਵੱਡਾ ਹੈਰਾਨ ਹੋਯਾ, ਫਿਰ ਜਦ ਉਸਨੇ ਕੁਝ ਰੁਖਾਈ ਨਾਲ ਕਿਹਾ ਕਿ- 'ਆਪਦਾ ਚਿਕ ਕਬੂਲਿਆ ਨਹੀਂ ਗਿਆ, ਤਦ ਮੇਰੀ ਹੈਰਾਨੀ ਦਾ ਕੋਈ ਟਿਕਾਨਾ ਨਾ ਰਿਹਾ, ਆਖ਼ਿਰ ਮੈਂ ਉਸਨੂੰ ਕਿਹਾ ਕਿ ਤੁਸੀ ਆਪਣੇ ਘਰ ਜਾਓ, ਮੈਂ ਹੁਣੇ ਔਂਦਾ ਹਾਂ। ਨਿਸਚੇ ਹੀ ਇਹ ਬੈਂਕ ਦੀ ਭੁੱਲ ਹੈ, ਉਸ ਸੌਦਾਗਰ ਨੂੰ ਏਨਾ ਕਹਿਕੇ ਮੈਂ ਬੈਂਕ ਵੱਲ ਵਧਿਆ, ਉੱਥੇ ਜਾਕੇ ਮੈਂ ਖਜਾਨਚੀ ਤੋਂ ਜਵਾਬ ਤਲਬ ਕੀਤਾ, ਉਸ ਵੇਲੇ ਰਾਮਸੇ ਬੈਂਕ ਵਿਚ ਮੌਜੂਦ ਨਹੀਂ ਸੀ, ਖਜਾਨਚੀ ਨੇ ਕਿਹਾ- 'ਮੈਂ ਕੀ ਕਰਾਂ, ਬਹੁਤ ਦਿਨਾਂ ਤੋਂ ਬੈਂਕ ਦੀ ਹਾਲਤ ਖਰਾਬ ਹੋਰਹੀ ਹੈ, ਹੁਣ ਤਾਂ ਸਿਰਫ ਦਿਵਾਲਾ ਹੀ ਨਿਕਲਨ ਦੀ

ਦੇਰ ਹੈ।' ਏਨਾ ਸੁਣਕੇ ਹੀ ਮੈਂ ਸੁੰਨ ਹੋ ਗਿਆ, ਸਿਰ ਭੌਣ ਲੱਗਾ, ਆਖ਼ਿਰ ਦਫਤਰ ਵਿਚ ਜਾਕੇ ਮੈਂ ਹਿਸਾਬ ਵੇਖਨ ਲੱਗਾ, ਵਹੀ ਖਾਤੇ ਨੂੰ ਉਲਟ ਪੁਲਟ ਕਰਕੇ ਵੇਖਨ ਤੋਂ ਪਤਾ ਲੱਗਾ ਕਿ ਸਾਰੀ ਰਕਮ ਮਾਰੀ ਗਈ ਹੈ; ਹੁਣ ਸਰਬੰਸ ਨਾਸ ਹੋਣ ਵਿਚ ਚਿਰ ਨਹੀਂ ਹੈ, ਦੋ ਘੰਟੇ ਤਕ ਮੈਂ ਹਿਸਾਬ ਵੇਖਦਾ ਰਿਹਾ, ਵੇਖਦੇ ੨ ਮੇਰੇ ਸਿਰ ਵਿਚ ਚੱਕਰ ਔਣ ਲੱਗ ਪਏ, ਮਗਜ਼ ਪਾਟਨ ਲੱਗ ਪਿਆ, ਸਭ ਕੁਝ ਛੱਡਕੇ ਮੈਂ ਚੁਪ ਚਾਪ ਬੈਠ ਗਿਆ ਤੇ ਰਾਮਸੇ ਦਾ ਰਾਹ ਵੇਖਨ ਲੱਗਾ, ਪਰ ਉਹ ਨ ਆਯਾ, ਲਾਚਾਰ ਮੈਂ ਉੱਠ ਤੁਰਿਆ, ਉਸ ਵੇਲੇ ਸ਼ਾਮ ਦੇ ਪੰਜ ਵਜੇ ਸਨ, ਮੈਂ ਅਜੇਹਾ ਉਦਾਸ ਹੋ ਗਿਆ ਸਾਂ ਕਿ ਘਰ ਜਾਣ ਦੀ ਰਤਾ ਜਿੰਨੀ ਭੀ ਇੱਛਾ ਨ ਹੋਈ, ਜਦ ਮੈਂ ਆਪਹੀ ਆਪਣੀ ਬੇਵਕੂਫੀ ਕਰਕੇ ਬੈਂਕ ਦਾ ਹਿੱਸੇਦਾਰ ਬਣਕੇ ਆਪਣਾ ਸਰਬੰਸ ਨਾਸ ਕੀਤਾ ਹੈ; ਤਦ ਹੁਣ ਕੇਹੜਾ ਮੂੰਹ ਲੈਕੇ ਜੌਹਰੀ ਦੀ ਥੋੜੀ ਜਿੰਨੀ ਰਕਮ ਬਦਲੇ ਆਪਣੀ ਇਸਤ੍ਰੀ ਨੂੰ ਝਾੜ ਝੰਬ ਕਰਾਂ ? ਮੈਂ ਪਾਗਲ ਜੇਹਾ ਹੋ ਗਿਆ, ਹੁਣ ਏਹੋ ਜੀ ਕਰੇ ਕਿ ਕਿਸੇ ਸੁੰਨ ਸਾਨ ਜਗ੍ਹਾ ਵਿਚ ਜਾਕੇ ਇਸ ਗੱਲ ਦੀ ਵਿਚਾਰ ਕਰਾਂ, ਇਹ ਸੋਚਕੇ ਮੈਂ ਇਕ ਹੋਟਲ ਵਿਚ ਚਲਾ ਗਿਆ, ਇਕ ਦੋ ਘੰਟੇ ਕੱਲੇ ਰਹਿਨ ਦੇ ਇਰਾਦੇ ਨਾਲ ਮੈਂ ਖਾਣਾ ਲਿਔਣ ਦਾ ਹੁਕਮ ਦਿੱਤਾ ਅਤੇ ਰਾਤ ਦੇ ਨੌਂ ਬਜੇ ਤਕ ਮੈਂ ਉਥੇ ਬੈਠਾ ਰਿਹਾ, ਆਹ ! ਕਿਸ ਦੁੱਖ ਨਾਲ ਮੈਂ ਓਨਾ ਵੇਲਾ ਕੱਟਿਆ, ਏਹ ਗੱਲ ਈਸ਼੍ਵਰ ਹੀ ਜਾਣਦਾ ਹੈ॥

ਫਿਰ ਸਰ ਰਿਚਰਡ ਚੁਪ ਹੋ ਗਏ, ਉਸ ਵੇਲੇ ਪਤਾਲਪੁਰੀ ਵਿਚ ਮੌਤ ਵਰਗਾ ਸੰਨਾਟਾ ਛਾ ਗਿਆ, ਪੇਜ਼ ਤੋਂ ਹੋਰ ਸਬਰ ਨ ਹੋ ਸਕਿਆ, ਕਹਾਨੀ ਦਾ ਬਾਕੀ ਹਿੱਸਾ ਸੁਨਣ ਲਈ ਉਹ ਬੇਚੈਨ ਹੋ ਗਿਆ, ਕੁਝ ਚਿਰ ਮਗਰੋਂ ਸਰ ਰਿਚਰਡ ਕਹਿਣ ਲੱਗਾ:-

ਆਪ ਸਮਝ ਸਕਦੇ ਹੋ ਕਿ ਉਸ ਵੇਲੇ ਮੇਰੇ ਮਨ ਦਾ ਕੀ ਹਾਲ ਹੋਇਆ ਹੋਵੇਗਾ। ਜੇ ਮੇਰੀ ਇਸਤ੍ਰੀ ਦੇ ਬਾਰੇ ਵਿਚ ਬੁਰੀਆਂ ਤੋਂ ਬੁਰੀਆਂ ਗੱਲ਼ਾਂ ਪ੍ਰਗਟ ਨ ਹੁੰਦੀਆਂ ਤਾਂ ਮੇਰੇ ਬੇਈਮਾਨ ਹਿੱਸੇਦਾਰਾਂ ਨੇ ਗੋਰਖ ਧੰਦਾ ਬਣਾਕੇ ਜੋ ਮੇਰਾ ਸਰਬੰਸ ਨਾਸ ਕਰ

ਦਿੱਤਾ ਸੀ, ਮੈਂ ਉਸਨੂੰ ਖੁਸ਼ੀ ਨਾਲ ਬਰਦਾਸ਼ਤ ਕਰ ਲੈਂਦਾ, ਉਸਦੀ ਚਾਲਬਾਜ਼ੀ ਦੀ ਗੱਲ ਨੂੰ ਸੋਚਦੇ ੨ ਮੇਰੇ ਮਨ ਵਿਚ ਤਰ੍ਹਾਂ ੨ ਦੇ ਸੰਸੇ ਉੱਠਨ ਲੱਗੇ, ਆਖ਼ਿਰ ਮੈਨੂੰ ਇਸ ਗੱਲ ਦਾ ਪੱਕਾ ਇਤਬਾਰ ਹੋ ਗਿਆ ਕਿ ਉਸਨੇ ਸਿਰਫ ਫਜ਼ੂਲ ਖਰਚਾਂ ਦੇ ਬਾਰੇ ਵਿਚ ਹੀ ਮੈਨੂੰ ਧੋਖਾ ਨਹੀਂ ਦਿੱਤਾ, ਸਗੋਂ ਓਹ ਦੁਰਾਚਾਰਨੀ, ਕੁਟਲਾ ਤੇ ਵਿਸਾਹਘਾਤਨੀ ਭੀ ਹੈ, ਰਾਮਸੇ ਉਸਦਾ ਯਾਰ ਹੈ! ਏਹ ਸੋਚਦਿਆਂ ਹੀ ਮੇਰੇ ਸਾਰੇ ਸਰੀਰ ਨੂੰ ਅੱਗ ਲੱਗ ਗਈ, ਮੈਂ ਝੱਟ ਉੱਠ ਖੜੋਤਾ, ਪਰ ਪੈਰ ਥਿੜਕਨ ਲੱਗੇ, ਲਾਚਾਰ ਕੰਧ ਦੇ ਸਹਾਰੇ ਨਾਲ ਖੜੋ ਗਿਆ ਅਤੇ ਇਸੇ ਹਾਲ ਕੁਝ ਚਿਰ ਖੜੋਤਾ ਰਿਹਾ ਉਸੇ ਵੇਲੇ ਨਾਲ ਦੇ ਕਮਰੇ ਵਿਚ ਦੋ ਆਦਮੀਆਂ ਦੀ ਆਪੋ ਵਿਚ ਗੱਲ ਬਾਤ ਕਰਣ ਦੀ ਭਿਨਕ ਮੇਰੇ ਕੰਨਾਂ ਵਿਚ ਪਈ। ਦੋਹਾਂ ਕਮਰਿਆਂ ਦੇ ਵਿਚਾਲੇ ਸਿਰਫ ਇਕ ਪੜਦਾ ਲਟਕ ਰਿਹਾ ਸੀ, ਜਿਸ ਕਰਕੇ ਉਨ੍ਹਾਂ ਦੀਆ ਗੱਲਾਂ ਸਾਫ ਸੁਣਾਈ ਪੈਂਦੀਆਂ ਸਨ, ਅਵਾਜ਼ ਤੋਂ ਮੈਂ ਝੱਟ ਪਛਾਨ ਲਿਆ ਕਿ ਮਾਰਟਨ ਤੇ ਰਾਮਸੇ ਗੱਲਾਂ ਕਰ ਰਹੇ ਹਨ, ਮੈਂ ਸਾਹ ਰੋਕਕੇ ਚੁਪ ਚਾਪ ਉਨ੍ਹਾਂ ਦੀਆਂ ਗੱਲਾਂ ਸੁਣਨ ਲੱਗਾ, ਉਸ ਵੇਲੇ ਮਾਰਟਨ ਬੋਲ ਰਿਹਾ ਸੀ, ਓਹ ਰਾਮਸੇ ਨੂੰ ਕਹਿ ਰਿਹਾ ਸੀ— 'ਕਿ ਧੋਖੇ ਦਾ ਕੰਮ ਅਜੇਹੀ ਹੁਸ਼ਿਆਰੀ ਨਾਲ ਕੀਤਾ ਗਿਆ ਹੈ ਕਿ ਇੰਗਲੈਂਡ ਬੈਂਕ ਵਿਚ ਸ਼ਟਾਕ (ਗੁਦਾਮ ਅੰਦਰਲਾ ਮਾਲ) ਵੇਚਨ ਵਿਚ ਜ਼ਰਾ ਭੀ ਔਖ ਨਹੀਂ ਹੋਇਆ ਉਸਦੀਆਂ ਗੱਲਾਂ ਤੋਂ ਮਲੂਮ ਹੋਯਾ ਕਿ ਓਹ ਦੁਸ਼ਟ ਇਸੇ ਕੰਮ ਲਈ ਲੰਡਨ ਗਿਆ ਸੀ, ਅਤੇ ਹੁਣੇ ਹੀ ਉਥੋਂ ਮੁੜਕੇ ਆ ਰਿਹਾ ਹੈ, ਓਹ ਆਪਣਾ ਕੰਮ ਫਤੇ ਕਰ ਔਨ ਦੀਆਂ ਗੱਪਾਂ ਮਾਰ ਰਿਹਾ ਸੀ ਅਤੇ ਰਾਮਸੇ ਉਸਦੀਆਂ ਗੱਲਾਂ ਸੁਣ ਸੁਣਕੇ ਖੁਸ਼ ਹੋ ਰਿਹਾ ਸੀ, ਉਸ ਵੇਲੇ ਦੋਵੇਂ ਖਾਣਾ ਖਾ ਰਹੇ ਸਨ, ਦੋਹਾਂ ਨੇ ਇਕ ਦੂਜੇ ਨੂੰ ਖੁਸ਼ ਕਰਣ ਦਾ ਪਿਆਲਾ ਪੀਤਾ, ਮੈਂ ਉਸ ਜਗ੍ਹਾ ਕੰਧ ਨਾਲ ਕੰਨ ਲਾਈ ਖੜਾ ਰਿਹਾ, ਹੁਣ ਰਾਮਸੇ ਕਹਿਣ ਲੱਗਾ,— 'ਸਰ ਰਿਚਰਡ ਦੇ ਐਲਸਬਰੀ ਚਲੇ ਜਾਨ ਮਗਰੋਂ ਮੈਂ 'ਸਟੈਮਫੋਰਡ ਭਵਨ' ਵਿਚ ਗਿਆ ਸੀ, ਲੇਡੀ ਸਟੈਮਫੋਰਡ ਨੂੰ ਬੈਂਕ

ਦੀ ਬੁਰੀ ਹਾਲਤ ਅਤੇ ਆਪਣੇ ਦੋਹਾਂ ਆਦਮੀਆਂ ਦੇ ਚਲਾਕੀ ਨਾਲ ਕੰਮ ਕਰਨ ਦੀ ਗੱਲ ਕਹੀਸੀ,ਫਿਰ ਕੰਤੇ ਸਰੂਪ ਸਰਰਿਚਰਡ ਨੂੰ ਆਪਣੇ ਰਾਹ ਵਿਚੋਂ ਦੂਰ ਕਰ ਦੇਣ ਦਾ ਜੋ ਉਪਾਉ ਸੋਚਿਆ ਸੀ, ਓਹ ਕਹਿ ਸੁਣਾਯਾ, ਪਹਿਲੇ ਤਾਂ ਓਹ ਇਸ ਗੱਲ ਤੇ ਰਾਜੀ ਨ ਹੋਈ, ਪਰ ਬਹੁਤ ਕੁਝ ਕਹਿਣ ਸੁਣਨ ਤੇ ਮੰਨ ਗਈ।' ਦੁਸ਼ਟ ਰਾਮਸੇ ਨੇ ਮੇਰੇ ਦੂਰ ਕਰਣ ਦਾ ਕੀਹ ਉਪਾਉ ਸੋਚਿਆ ਸੀ ਏਹ ਉਸਨੇ ਨ ਕਿਹਾ, ਉਸਦੀ ਗੱਲ ਸੁਣਕੇ ਮੇਰਾ ਲਹੂ ਉਬਲਨ ਲੱਗਾ, ਤਾਂ ਕੀ ਏਹ ਦੁਸ਼ਟ ਮੈਨੂੰ ਮਾਰ ਦਿੱਤਾ ਚਾਹੁੰਦੇ ਹਨ ? ਜੋ ਹੋਵੇ; ਮੈਂ ਫਿਰ ਸੁਣਨ ਲੱਗਾ, ਇਸ ਵੇਲੇ ਮਾਰਟਿਨ ਬੋਲ ਰਿਹਾ ਸੀ, ਉਸਦੀ ਗੱਲ ਤੋਂ ਮਲੂਮ ਹੋਯਾ ਕਿ ਉਸਨੇ ਲੰਡਨ ਦੇ ਇਕ ਬਦਮਾਸ਼ ਨੂੰ ਮੁਕਰਰ ਕੀਤਾ ਹੈ, ਉਸਦਾ ਨਾਮ 'ਜੋ ਸੇਫ ਵਾਰਿਨ' ਉਰਫ 'ਮੈਗਸਮੈਨ' ਹੈ, ਉਸਨੇ ਧਨ ਦੇ ਲਾਲਚ ਵਿਚ ਪੈਕੇ ਮੇਰੇ ਨਾਲ ਜੋ ਕਾਰਰਵਾਈ ਕੀਤੀ ਜਾਵੇਗੀ, ਉਸਦਾ ਬੋਝ ਲਿਅ ਹੈ, ਮਾਰਟਿਨ ਦੀ ਗੱਲ ਪੂਰੀ ਹੋਣ ਤੇ ਰਾਮਸੇ ਨੇ ਪੁਛਿਆ— 'ਓਹ ਠੀਕ ਵੇਲੇ ਨਾਲ ਪਹੁੰਚ ਜਾਵੇਗਾ ਤਾਂ ? ਇਸਦੇ ਉੱਤਰ ਵਿਚ ਮਾਰਟਿਨ ਨੇ ਕਿਹਾ— 'ਹਾਂ !' ਅਤੇ ਨਕਲੀ ਸਿੱਕੇ ਦੇ ਬਾਰੇ ਵਿਚ ਉਸਨੇ ਜਿਸ ਸਫਾਈ ਨਾਲ ਕਾਰਰਵਾਈ ਕੀਤੀ ਸੀ, ਓਹ ਭੀ ਕਹਿ ਸੁਣਾਈ, ਏਹ ਸਭ ਦਿਲ ਸਾੜਨ ਵਾਲੀਆਂ ਗੱਲਾਂ ਸੁਣਕੇ ਉਸ ਵੇਲੇ ਮੈਥੋਂ ਕਿਸ ਤਰਾਂ ਰਿਹਾ ਗਿਆ, ਉਹ ਮੈਂ ਨਹੀਂ ਜਾਨਦਾ, ਸ਼ਾਇਦ ਅੰਤ ਤਕ ਉਨ੍ਹਾਂ ਲੋਕਾਂ ਦੀਆਂ ਸਾਰੀਆਂ ਗੱਲਾਂ ਸੁਨਣ ਲਈ ਹੀ ਅਜੇਹਾ ਹੋਯਾ ਹੋਵੇਗਾ, ਉਨ੍ਹਾਂ ਲੋਕਾਂ ਨੇ ਮੇਰੇ ਬਾਰੇ ਵਿਚ ਕੀ ਬੰਦੋਬਸਤ ਕੀਤਾ ਹੈ, ਸ਼ਾਇਦ ਏਹੋ ਜਾਨਨ ਲਈ ਮੈਂ ਹੈਰਾਨ ਹੋਕੇ ਖੜੋਤਾ ਰਹਿ ਗਿਆ ਆਖ਼ਰ ਰਾਮਸੇ ਨੇ ਮੇਰੀ ਇਸਤ੍ਰੀ ਦੇ ਦੁਰਾਚਾਰਣ ਬਨਾਨਦਾ ਬਯੋਰਾ. ਕਹਿ ਸੁਣਾਯਾ ? ਫਿਰ ਉਸਦੇ ਬਾਰੇ ਵਿਚ ਹੋਰ ਭੀ ਕਈ ੨ ਬੁਰੀਆਂ ੨ ਗੱਲਾਂ ਉਸਨੇ ਦਸੀਆਂ, ਉਹ ਸਭ ਸੁਣਕੇ ਮੈਂ ਪਾਗਲ ਹੋ ਗਿਆ, ਮੇਰੀਆਂ ਨਾੜਾਂ ਵਿਚ ਗਰਮ ਲਹੂ ਦੌੜਨ ਲੱਗਾ, ਮੈਂ ਦੌੜਕੇ ਉਨ੍ਹਾਂ ਲੋਕਾਂ ਕੋਲ ਜਾਣਾ ਹੀ ਚਾਹੁੰਦਾ ਸੀ ਕਿ ਉਸੇ ਵੇਲੇ ਮੇਰਾ

ਸਿਰ ਚਕ੍ਰਾਗਿਆ ਅਤੇ ਮੈਂ ਬੇਹੋਸ਼ ਹੋਕੇ ਕੁਰਸੀ ਤੇ ਡਿੱਗ ਪਿਆ ਇਸ ਦੇ ਮਗਰੋਂ ਹਾਹੁਕਾ ਭਰਕੇ ਸਰਰਿਚਰਡ ਚੁਪ ਹੋ ਗਏ ॥

ਪੇਜ਼ ਨੇ ਕਿਹਾ-ਪਰਮੇਸ਼ੁਰ ਦੀ ਸੌਂਹ, ਜੇ ਮੈਂ ਇਕ ਵੇਰ ਭੀ ਇਥੋਂ ਨਿਕਲ ਗਿਆ, ਤਾਂ ਉਨ੍ਹਾਂ ਦੁਸ਼ਟਾਂ ਨੂੰ ਨਜ਼ੂਗੇਟ ਜੇਲ ਵਿਚ ਭਿਜਵਾਕੇ ਹੀ ਸਾਹ ਲਵਾਂਗਾ, ਸ੍ਰੀ ਮਾਨ ਜੀ ਕ੍ਰਿਪਾ ਕਰਕੇ ਬਾਕੀ ਹਾਲ ਭੀ ਕਹਿ ਦਿਓ, ਆਪ ਦੀ ਦੁਖ ਕਹਾਨੀ ਆਦ ਤੋਂ ਅੰਤ ਤਕ ਸੁਨਣ ਦੀ ਮੈਨੂੰ ਤੀਬਰ ਇੱਛਾ ਹੈ ॥

ਸੜੇ ਭਾਗਾਂ ਵਾਲੇ ਸਰਰਿਚਰਡ ਨੇ ਕਿਹਾ-ਬਾਕੀ ਹਾਲ ਹੋਰ ਭੀ ਡਰੌਨਾ ਹੈ ! ਹੁਣੇ ਮੈਂ ਕਹਿ ਚੁਕਾ ਹਾਂ ਕਿ ਮੈਂ ਬੇਹੋਸ਼ ਹੋ ਚੁੱਕਾ ਸੀ, ਹੋਸ਼ ਵਿਚ ਆਕੇ ਘੜੀ ਵੇਖਨ ਤੋਂ ਪਤਾ ਲਗਾ, ਜੋ ਮੈਂ ਅੱਧਾ ਘੰਟਾ ਬੇਹੋਸ਼ ਰਿਹਾ ਹਾਂ, ਇਸਦੇ ਮਗਰੋਂ ਫਿਰ ਪਰਦੇ ਦੇ ਕੋਲ ਗਿਆ ਅਤੇ ਕੰਨ ਲਾਕੇ ਸੁਨਣ ਲੱਗਾ, ਪਰ ਕਿਸੇ ਦੀ ਅਵਾਜ ਨ ਸੁਣਾਈ ਦਿਤੀ, ਕਮਰੇ ਵਿਚ ਸੰਨਾਟਾ ਛਾਯਾ ਹੋਯਾ ਸੀ, ਦੋਵੇਂ ਬਦਮਾਸ਼ ਚਲੇ ਗਏ ਸਨ, ਤਦ ਮੈਂ ਸੋਚਿਆ ਕਿ ਹੁਣ ਕੀ ਕਰਨਾ ਚਾਹੀਦਾ ਹੈ ? ਘਰ ਜਾਵਾਂ ? ਘਰ ਜਾਕੇ ਪਾਪ ਸਰੂਪਾ ਏਲਿਨਰ ਨੂੰ ਉਸਦੀ ਕਰਨੀ ਦਾ ਸ੍ਵਾਦ ਚਖਾਵਾਂ ? ਨਹੀਂ, ਨਹੀਂ, ਅਜੇਹਾ ਨਹੀਂ, ਕਰ ਸਕਦਾ, ਤਾਂ ਕੀ ਕਰਾਂ ? ਮਾਫ ਕਰ ਦਿਆਂ ? ਨਹੀਂ, ਏਹ ਭੀ ਨਹੀਂ ਹੋ ਸਕਦਾ ? ਏਹ ਤਾਂ ਅਨਹੋਨੀ ਗੱਲ ਹੈ ! ਹੱਛਾ, ਉਨ੍ਹਾਂ ਦੋਹਾਂ ਦੁਸ਼ਟਾਂ ਦੇ ਬਾਰੇ ਵਿਚ ਕੀ ਕਰਾਂ ? ਉਸੇ ਵੇਲੇ ਮੈਨੂੰ ਯਾਦ ਆਗਿਆ ਕਿ ਉਨ੍ਹਾਂ ਲੋਕਾਂ ਦਾ ਫੈਸਲਾ ਕਰਨਾ ਤਾਂ ਬਹੁਤ ਹੀ ਸਹਜ ਹੈ, ਮੈਂ ਆਪ ਇਕ ਮੈਜਿਸਟ੍ਰੇਟ ਹਾਂ, ਉਨ੍ਹਾਂ ਦੀ ਗਿਰਫਤਾਰੀ ਦੇ ਵਾਰੰਟ ਜਾਰੀ ਕਰ ਸਕਦਾ ਹਾਂ ਫਿਰ ਸੋਚਿਆ, ਅਜ ਤਾਂ ਮੈਂ ਥੱਕਾ ਮਾਂਦਾ ਹਾਂ, ਅਤੇ ਮਨ ਭੀ ਟਿਕਾਨੇ ਨਹੀਂ ਹੈ, ਇਸ ਲਈ ਅਜ ਕੁਝ ਭੀ ਨਹੀਂ ਹੋ ਸਕਦਾ, ਕੱਲ ਸਵੇਰ ਹੁੰਦਿਆਂ ਹੀ ਏਹ ਕੰਮ ਕਰਦਿਆਂਗਾ, ਲਾਚਾਰ ! ਮੈਂ ਬਾਰਾਂ ਬਜੇ ਰਾਤ ਨੂੰ ਘਰ ਮੁੜ ਆਯਾ, ਦਰਵਾਜ਼ਾ ਖੋਲਕੇ ਨੌਕਰ ਨੇ ਕਿਹਾ-ਰਾਮਸੇ ਦੋ ਘੰਟੇ ਤੋਂ ਬੈਠਾ ਆਪਦਾ ਰਾਹ ਵੇਖ ਰਿਹਾ ਹੈ, ਮੈਂ ਨਹੀਂ ਜਾਨਦਾ ਉਸ ਵੇਲੇ ਮੇਰੇ ਤੋਂ ਧੀਰਜ ਕਿਵੇਂ ਧਰਿਆ

ਗਿਆ, ਨੀਚ ਪੁਰਸ਼ ਕੀ ਕਿਹਾ ਚਾਹੁੰਦਾ ਹੈ, ਏਹ ਸੁਣਨ ਲਈ ਮਨ ਨੂੰ ਚੰਗੀ ਤਰਾਂ ਮਜਬੂਤ ਕਰਕੇ ਮੈਂ ਲੰਗਰ ਖਾਨੇ ਚਲਾ ਗਿਆ ਉਥੇ ਜਾਕੇ ਵੇਖਿਆ ਕਿ ਰਾਮਸੇ ਤੇ ਏਲਿਨਰ ਦੋਵੇਂ ਮੇਜ਼ ਤੇ ਆਹਮੋ-ਸਾਹਮਣੇ ਬੈਠੇ ਹਨ, ਮੈਂ ਢੱਕਾ ਮਾਂਦਾ ਤਾਂ ਸੀ ਹੀ, ਜਾਕੇ ਇੱਕ ਕੁਰਸੀ ਤੇ ਬਹਿ ਗਿਆ, ਮੇਰੀ ਇਸਤ੍ਰੀ ਨੇ ਮੈਥੋਂ ਐਲਸਬਰੀ ਵਿਚ ਏਨਾ ਚਿਰ ਲੱਗਨ ਦਾ ਕਾਰਨ ਪੁਛਿਆ, ਮੈਂ ਜਵਾਬ ਦੇਣਾ ਚਾਹਿਆ, ਪਰ ਬੋਲ ਨ ਸਕਿਆ, ਜ਼ਬਾਨ ਤਾਲੂ ਨਾਲ ਲੱਗ ਗਈ ਰਾਮਸੇ ਨੇ ਚਾਂਦਨੀ ਰਾਤ ਦੀ ਸੁੰਦਰਤਾ ਵਰਨਣ ਕਰਦੇ ਹੋਏ ਮੈਨੂੰ ਬਾਗ ਵਿਚ ਚੱਲਣ ਦੀ ਪ੍ਰੇਰਨਾ ਕੀਤੀ, ਉਸਨੇ ਏਹ ਭੀ ਕਿਹਾ, ਕਿ ਓਥੇ ਆਪ ਨਾਲ ਇਕ ਬਹੁਤ ਜਰੂਰੀ ਗੱਲ ਭੀ ਕਰਨੀ ਹੈ; ਉਸ ਵੇਲੇ ਮੈਨੂੰ ਖਿਆਲ ਆ ਗਿਆ, ਕਿ ਏਹ ਦੁਸ਼ਟ ਮੈਨੂੰ ਕਿਸੇ ਬਲਾ ਵਿਚ ਫਸਾਯਾ ਚਾਹੁੰਦਾ ਹੈ, ਹੋਟਲ ਵਿਚ ਇਸਦੇ ਮੂੰਹੋਂ ਅਪਨੇ ਬਾਰੇ ਵਿਚ ਜਿਸ ਬੰਦੋ ਬਸਤ ਦੀ ਗੱਲ ਸੁਣੀ ਸੀ, ਸ਼ਾਇਦ ਓਹੀ ਕੰਮ ਇਸ ਵੇਲੇ ਪੂਰਾ ਕੀਤਾ ਜਾਵੇਗਾ, ਮੇਰੀਆਂ ਨਾੜਾਂ ਵਿਚ ਬਿਜਲੀ ਵਾਂਗੂ ਖੂਨ ਦੌੜਨ ਲੱਗਾ, ਹੁਣ ਮੈਥੋਂ ਨ ਰਿਹਾ ਗਿਆ; ਮੈਂ ਝੱਟ ਉਠ ਖੜੋਤਾ, ਅਤੇ ਰਾਮਸੇ ਤੇ ਆਪਨੀ ਇਸਤ੍ਰੀ ਨੂੰ ਕੌੜੀਆਂ ੨ ਗੱਲਾਂ ਕਹਿਣ ਲੱਗਾ, ਉਸ ਵੇਲੇ ਮੈਂ ਕ੍ਰੋਧ ਵਿਚ ਕੀ ੨ ਕਹਿ ਦਿੱਤਾ, ਏਹ ਮੈਨੂੰ ਯਾਦ ਨਹੀਂ ਹੈ ਸਿਰਫ ਏਨਾ ਹੀ ਯਾਦ ਹੈ ਕਿ ਦੋ ਚਾਰ ਕਲੇਜਾ ਵਿੰਨ੍ਹਨ ਵਾਲੀਆਂ ਗੱਲਾਂ ਕਹੀਆਂ ਸਨ, ਉਸੇ ਤੋਂ ਓਹ ਦੋਵੇਂ ਸਮਝ ਗਏ, ਕਿ ਭਾਂਡਾ ਫੁੱਟ ਗਿਆ ਹੈ, ਜੌਹਰੀ ਦੀ ਦੁਕਾਨ ਦੀ ਗੱਲ, ਚਿਕ ਦੇ ਮੋੜ ਦੇਨ ਦੀ ਗੱਲ, ਬੈਂਕ ਦੇ ਹਿਸਾਬ ਵੇਖਨ ਦੀ ਗੱਲ; ਅਤੇ ਹੋਟਲ ਵਿਚ ਸੁਣੀਆਂ ਗੱਲਾਂ, ਇਕ ੨ ਕਰਕੇ ਮੈਂ ਸਭ ਕਹਿ ਦਿੱਤੀਆਂ, ਮੇਰੀ ਗੱਲ ਸੁਣਕੇ ਰਾਮਸੇ ਤਾਂ ਸੁੰਨ ਹੋ ਗਿਆ ਅਤੇ ਸਿਰ ਨੀਵਾਂ ਪਾਕੇ ਚੁਪ ਚਾਪ ਕੁਰਸੀ ਉਤੇ ਬੈਠਾ ਰਿਹਾ, ਪਰ ਏਲਿਨਰ ਘਬਰਾਕੇ ਮੇਰੇ ਪੈਰਾਂ ਤੇ ਡਿੱਗ ਪਈ, ਅਤੇ ਆਪਨਾ ਅਪਰਾਧ ਮੰਨਕੇ ਮੁੜ ਕੇ ਮੈਥੋਂ ਮਾਫੀ ਮੰਗਨ ਲੱਗੀ; ਆਹ ! ਓਹ ਸਮਾਂ ਭੀ ਬੜਾ ਭਿਆ-ਨਕ ਸੀ, ਮੇਰੀਆਂ ਅੱਖਾਂ ਵਿਚੋਂ ਅੱਗ ਦੀਆਂ ਚਿਨਗਾਂ ਨਿਕਲਨ

ਲੱਗੀਆਂ, ਮੂੰਹ ਲਾਲ ਹੋ ਗਿਆ, ਸਰੀਰ ਥਰ ੨ ਕੰਬਨ ਲੱਗ ਪਿਆ ਅਤੇ ਨਫਰਤ ਨਾਲ ਹਿਰਦਾ ਝਝਕ ਗਿਆ, ਤਾਂ ਭੀ ਮੇਰੀ ਇਸਤ੍ਰੀ ਮੇਰੇ ਪੈਰਾਂ ਨੂੰ ਫੜੀ, ਮੂੰਹ ਚੁਕਕੇ ਮੇਰੇ ਵੱਲ ਵੇਖ ਤੇ ਹੱਥ ਜੋੜਕੇ ਘਿਘਿਆਉਂਦੀ ਹੋਈ ਮੈਥੋਂ ਕਿਰਪਾ ਦਾ ਦਾਨ ਮੰਗਨ ਲੱਗੀ, ! ਉਸਦੀ ਓਹ ਦਿਲ ਚੀਰਵੀਂ ਅਵਾਜ ਹੁਣ ਭੀ ਮੇਰੇ ਕੰਨਾਂ ਵਿਚ ਗੂੰਜ ਰਹੀ ਸੀ, ਬੁੱਢਾਪੇ ਵਿਚ ਜਦੋਂ ਸੁਨਣ ਦੀ ਤਾਕਤ ਮੱਧਮ ਪੈ ਜਾਏਗੀ, ਤਦੋਂ ਭੀ ਗੂੰਜਦੀ ਰਹੇਗੀ, ਉਸ ਵੇਲੇ ਮੈਂ ਉਸਨੂੰ ਅਜੇਹੀ ਲੱਤ ਮਾਰੀ ਕਿ ਓਹ ਦੂਰ ਜਾ ਡਿੱਗੀ, ਉਸਦੇ ਮਗਰੋਂ ਓਹ ਜੋਰ ਨਾਲ ਚੀਕ ਮਾਰਕੇ ਕਾਹਲੀ ਨਾਲ ਉਠ ਖੜੋਤੀ, ਅਤੇ ਨਾਲ ਦੇ ਮੇਜ਼ ਉਤੇ ਪਈ ਹੋਈ ਤਿੱਖੀ ਛੁਰੀ ਚੁੱਕ ਲਈ, ਰੋਸ਼ਨੀ ਵਿਚ ਛੁਰੀ ਇਕ ਵੇਰ ਚਮਕ ਪਈ, ਰਾਮਸੇ ਅਤੇ ਮੈਂ ਉਸਦਾ ਹੱਥ ਫੱੜਨ ਨੂੰ ਦੌੜੇ, ਪਰ ਛੇਤੀ ਨਾਲ ਉਸਨੇ ਆਪਨੇ ਕਲੇਜੇ ਵਿਚੰ ਛੁਰੀ ਖਬੋ ਲਈ, ਹਾਇ ! ਹਾਇ !! ਲਹੂ ਨਾਲ ਲੇਥੂ ਪੇਥੂ ਹੋਈ ੨ ਓਹ ਮੇਰੇ ਪੈਰਾਂ ਦੇ ਕੋਲ ਤੜਫਨ ਲੱਗੀ ! ਏਹ ਵੇਖਕੇ ਮੈਂ ਉਸਦਾ ਅਪਰਾਧ ਭੁੱਲ ਗਿਆ, ਮੈਨੂੰ ਮਲੂਮ ਹੋਨ ਲੱਗਾ ਉਸਨੇ ਕੋਈ ਅਪਰਾਧ ਕੀਤਾ ਹੀ ਨਹੀਂ, ਉਸਦੀ ਮੋਹਨੀ ਮੂਰਤ ਮੇਰੀਆਂ ਅੱਖਾਂ ਸਾਹਮਣੇ ਨੱਚਨ ਲੱਗ ਪਈ ॥

ਏਨਾ ਕਹਿਕੇ ਸਟੈਮਫੋਰਡ ਚੁਪ ਕਰਕੇ ਜ਼ਾਰ-ਜ਼ਾਰ ਰੋਣ ਲੱਗ ਪਏ, ਡਾਢੇ ਹਨੇਰੇ ਵਿਚ ਉਸਦਾ ਅਜੇਹਾ ਰੋਣਾ ਸੁਣਕੇ ਪੇਜ਼ ਡਰ ਗਿਆ, ਕਦੇ ਹੋਰ ਕਿਸੇ ਹਾਲਤ ਵਿਚ ਕਿਸੇਦਾ ਭਿਆਨਕ ਰੋਣਾ ਸੁਣਕੇ ਸੁੱਤਿਆਂ ਦੇ ਮਨ ਵਿਚ ਦੁੱਖ ਤੇ ਦਯਾ ਜਰੂਰ ਆਈ ਹੋਵੇਗੀ, ਪਰ ਜਦ ਉਹ ਡਰੌਣਾ ਰੋਨ, ਡਰੌਨੀ ਪਤਾਲ ਪੁਰੀ ਜਾਂ ਅੰਨ੍ਹੇ ਖੂਹ ਵਿਚ ਗੂੰਜ ਉਠਿਆ, ਤਦ ਪੇਜ਼ ਦੇ ਮਨ ਵਿਚ ਡਰ ਦਾ ਪੈਦੇ ਹੋ ਜਾਣਾ ਸੁਭਾਵਕ ਹੀ ਸੀ ॥

ਪੇਜ਼ ਹੌਲੀ ੨ ਸਰਰਿਚਰਡ ਦੇ ਕੋਲ ਗਿਆ, ਅਤੇ ਉਨ੍ਹਾਂ ਦਾ ਹੱਥ ਫੜਕੇ ਧੀਰਜ ਦੇਨ ਲੱਗਾ, ਬਹੁਤ ਚਿਰ ਮਗਰੋਂ ਚੁੱਪ ਕਰਕੇ ਉਹ ਫਿਰ ਦੁਖ ਨਾਲ ਕਹਿਨ ਲੱਗੇ-'ਹਾਇ ! ਜਦ ਮੈਂ ਉਸਨੂੰ ਆਪਨੇ ਸਾਹਮਣੇ ਮੁਰਦਾ ਹੋਈ ਵੇਖਿਆ, ਤਦ ਮੇਰੇ ਜੀ

ਵਿਚ ਆਯਾ, ਕਿ ਮੈਂ ਸਾਰੀ ਪ੍ਰਿਥਵੀ ਉਸ ਤੋਂ ਕੁਰਬਾਨ ਕਰ ਦਿਆਂ ਉਸਦੇ ਮਗਰੋਂ ਇਕ ਵਾਰਗੀ ਮੇਰਾ ਉਹ ਮੋਹ ਦੂਰ ਹੋ ਗਿਆ, ਮੈਂ ਯਕਾਯਕ ਤ੍ਰਬਕ ਗਿਆ, ਅਤੇ ਇਕ ਤਰ੍ਹਾਂ ਦਾ ਅਕੈਹ ਡਰ ਮੇਰੇ ਮਨ ਵਿਚ ਜਾਗ ਪਿਆ, ਮੈਨੂੰ ਇਉਂ ਮਲੂਮ ਹੋਨ ਲੱਗਾ ਕਿ ਮੈਂ ਆਪ ਉਸਨੂੰ ਮਾਰ ਦਿੱਤਾ ਹੈ, ਫੇਰ ਮੈਂ ਦੌੜਕੇ ਕਮਰੇ ਦਾ ਦਰਵਾਜਾ ਖੋਲ੍ਹ ਦਿੱਤਾ, ਅਤੇ ਏਹ ਆਸਾ ਕਰਕੇ ਕਿ ਅੱਧੀ ਰਾਤ ਦੀ ਠੰਡੀ ਠੰਡੀ ਹਵਾ ਲੱਗਨ ਨਾਲ ਮੇਰਾ ਮੱਥਾ ਠੰਡਾ ਹੋ ਜਾਏਗਾ, ਝੱਟ ਬਾਹਰ ਨਿਕਲ ਗਿਆ, ਇਸਦੇ ਮਗਰੋਂ ਪਾਗ਼ਲਾਂ ਵਾਂਗੂ ਦੌੜਦਾ ਹੋਯਾ ਬਾਗ਼ ਵਿਚ ਪੁੱਜਾ, ਉਥੇ ਜਾਕੇ ਮੈਂ ਠਹਿਰ ਗਿਆ, ਫਿਰ ਪਤਾ ਨਹੀ, ਇਕ ਅਲੌਕਕ ਤਾਕਤ ਦੇ ਵੱਸ ਹੋਕੇ ਜਿਉਂ ਹੀ ਮੈਂ ਮੂੰਹ ਮੋੜਿਆ, ਤਾਂ ਵੇਖਿਆ, ਕਿ ਰਸੋਈ ਘਰ ਦੀ ਖਿੜਕੀ ਤੋਂ ਅੱਗ ਦੀ ਲੰਬ ਨਿਕਲ ਰਹੀ ਹੈ, ਪਹਲਾਂ ਜਿਸ ਤੇਜੀ ਨਾਲ ਮੈਂ ਘਰ ਤੋਂ ਬਾਹਰ ਨਿਕਲਿਆ ਸੀ, ਹੁਣ ਉਸੇ ਤੇਜ਼ੀ ਨਾਲ ਫਿਰ ਮਕਾਨ ਵੱਲ ਝੁਕਿਆ, ਜਿਉਂ ਹੀ ਮੈਂ ਬਾਗ਼ ਤੋਂ ਲੰਘਕੇ ਮਕਾਨ ਦੇ ਸਾਹਮਣੇ ਵਾਲੇ ਨਜਰ ਬਾਗ਼ ਵਿਚ ਪੁਜਾ, ਤਜੋਂ ਹੀ ਚਾਰ ਪੰਜ ਆਦਮੀ ਨਾਲ ਦੀਆਂ ਸੰਘਨੀਆਂ ਝਾੜੀਆਂ ਵਿਚੋਂ ਨਿਕਲਕੇ ਇਕ ਦਮ ਮੇਰੇ ਤੇ ਟੁੱਟ ਪਏ, ਅਤੇ ਮੈਨੂੰ ਚੁੱਕਕੇ ਵਡੀ ਸੜਕ ਵੱਲ ਲੈ ਆਏ, ਸੜਕ ਉਤੇ ਇਕ ਭਾੜੇ ਦੀ ਗੱਡੀ ਪਹਿਲੇ ਹੀ ਤਿਆਰ ਖੜੀ ਸੀ, ਉਸ ਵਿਚ ਸੁੱਟ ਕੇ ਮੇਰੇ ਮੂੰਹ ਵਿਚ ਕਪੜਾ ਤੁੰਨ ਦਿਤਾ ਗਿਆ, ਇਸਦੇ ਮਗਰੋਂ ਗੱਡੀ ਬੜੀ ਤੇਜੀ ਨਾਲ ਲੰਡਨ ਵਲ ਰਵਾਨਾ ਹੋਈ, ਰਾਹ ਵਿਚ ਦੋ ਜਗ੍ਹਾਂ ਘੋੜੇ ਬਦਲੇ ਗਏ, ਆਖਿਰ ਪੰਜ ਬਜੇ ਸਵੇਰੇ ਗੱਡੀ ਲੰਡਨ ਸ਼ਹਿਰ ਵਿਚ ਆ ਵੜੀ, ਉਸ ਵੇਲੇ ਮੇਰੀਆਂ ਅੱਖਾਂ ਤੇ ਪੱਟੀ ਬੰਨ੍ਹ ਦਿਤੀ ਗਈ, ਜਿਸ ਕਰਕੇ ਮੈਂ ਇਹ ਨ ਜਾਨ ਸੱਕਾਂ ਕਿ ਉਹ ਆਦਮੀ ਮੈਨੂੰ ਕਿਧਰ ਲਈ ਜਾਂਦੇ ਹਨ, ਪਰ ਵਿਚ ਵਿਚ ਬਦਮਾਸ਼ਾਂ ਦਾ ਸਰਦਾਰ ਕੋਚਵਾਨ ਨੂੰ ਜੋ ਹੁਕਮ ਦੇਂਦਾ ਸੀ, ਉਸਨੂੰ ਮੈਂ ਸਮਝਦਾ ਜਾਂਦਾ ਸਾਂ, ਕਿ ਗੱਡੀ ਸਿੱਧੇ ਰਾਹ ਨਹੀਂ, ਸਗੋਂ ਮੁੜਘਿੜਕੇ ਜਾ ਰਹੀ ਹੈ, ਅੰਤ ਨੂੰ ਛੇ ਬਜੇ ਸਵੇਹੇ ਗੱਡੀ ਤੋਂ ਉਤਾਰਕੇ ਮੈਨੂੰ ਇਸ਼ੇ ਪਤਾਲਪੁਰੀ ਵਿਚ ਸੁੱਟ ਦਿਤਾ

ਗਿਆ, ਤਦ ਤੋਂ ਰੋਜ ਠੀਕ ਵੇਲੇ ਨਾਲ ਮੇਰੇ ਲਈ ਖਾਣਾ ਆਉਂਦਾ ਹੈ, ਉਸੇ ਤੋਂ ਮੈਨੂੰ ਵੇਲੇ ਦਾ ਪਤਾ ਲਗਦਾ ਰਹਿੰਦਾ ਹੈ, ਜੇਕਰ ਅਜ ਆਪ ਇਥੇ ਨ ਔਂਦੇ, ਅਤੇ ਆਪਨੂੰ ਆਪਨਾ ਸਾਰਾ ਦੁਖੜਾ ਸੁਣਾਕੇ ਦਿਲ ਦਾ ਭਾਰ ਹੌਲਾ ਨਾ ਕਰਦਾ, ਤਾਂ ਕੀ ਪਤਾ ਅੱਜ ਮੇਰਾ ਕੀ ਹਾਲ ਹੁੰਦਾ ? ਇਹ ਸੁੰਨ ਸਾਂਨ, ਏਹ ਹਨੇਰਾ ਤੇ ਏਹ ਦਿਲ ਦੀ ਡਰੌਣੀ ਚਿੰਤਾ, ਬਿਨਾਂ ਗੁਨਾਹ ਅਜੇਹਾ ਭਾਰੀ ਦੰਡ, ਬਿਨਾਂ ਅਨਜਾਯ ਏਨਾਂ ਅਤਜਾਚਾਰ, ਏਹ ਸਭ ਸੋਚਦਾ ੨ ਮੈਂ ਪਾਗਲ ਹੋ ਜਾਂਦਾ, ਉਹ ਲੋਕ ਮਤਲਬ ਦੱਸੇ ਤੋਂ ਬਿਨਾਂ ਹੀ ਇਕ ਕੋਰੇ ਕਾਗਤ ਤੇ ਮੈਥੋਂ ਦਸਤਖਤ ਕਰਾਯਾ ਚਾਹੁੰਦੇ ਹਨ, ਉਸਦੇ ਮਗਰੋਂ ਮੈਨੂੰ ਸਾਰੀ ਜ਼ਿੰਦਗੀ ਲਈ ਅਮਰੀਕਾ ਭੇਜਨਾ ਚਾਹੁੰਦੇ ਹਨ, ਉੱਥੇ ਮੇਰੇ ਸੁਖ ਨਾਲ ਰਹਿਣ ਦਾ ਵਾਹਦਾ ਭੀ ਕਰਦੇ ਹਨ, ਏਹੋ ਸਭ ਗੱਲਾਂ ਰੋਜ਼ ਮੈਨੂੰ ਕਹੀਆਂ ਜਾਂਦੀਆਂ ਹਨ, ਜੋ ਆਦਮੀ ਖਾਨਾ ਲੈਕੇ ਔਂਦਾ ਹੈ, ਉਸ ਤੋਂ ਮੈਂ ਕਈ ਗੱਲਾਂ ਪੁੱਛਦਾ ਹਾਂ, ਪਰ ਜਵਾਬ ਇਕ ਦਾ ਭੀ ਨਹੀਂ ਮਿਲਦਾ, ਹਾਇ ! ਹੁਣ ਅੱਜ ਆਪ ਤੋਂ ਸੁਨਣ ਵਿਚ ਆਯਾ ਹੈ ਕਿ ਮੇਰੇ ਨਾਮ ਤੇ ਘੋਰ ਕਲੰਕ ਲਾਯਾ ਗਿਆ ਹੈ, ਮੇਰੀ ਇੱਜ਼ਤ ਲੈਣ ਵਾਲੇ ਅਤੇ ਉਸਦੇ ਸਾਥੀ ਨੇ, ਸਾਰੇ ਸਮਾਜ ਵਿਚ ਮੇਰੀ ਪੂਰੀ ੨ ਬਦਨਾਮੀ ਫੈਲਾ ਦਿੱਤੀ ਹੈ; ਹੇ ਈਸ਼੍ਵਰ ! ਕੀ ਮੈਂ ਇਸ ਪਤਾਲ ਪੁਰੀ ਤੋਂ ਕਦੇ ਛੁਟਕਾਰਾ ਪਾਵਾਂਗਾ ? ਕੀ ਮੈਂ ਉਨ੍ਹਾਂ ਦੁਸ਼ਟਾਂ ਦਾ ਕੁਝ ਨਾ ਕਰ ਸੱਕਾਂਗਾ ?

ਪੇਜ਼ ਨੇ ਕਿਹਾ-ਆਪ ਕੋਈ ਚਿੰਤਾ ਨ ਕਰੋ, ਆਪਨੂੰ ਆਪਨੀ ਨਿਰਦੋਸਤਾ ਸਾਬਤ ਕਰਨ ਲਈ ਬਹੁਤ ਦੁੱਖ ਨਹੀਂ ਉਠਾਨਾਪਵੇਗਾ, ਇੰਗਲੈਂਡ ਬੈਂਕ ਨਾਲ ਜੋ ਜਾਲਸਾਜ਼ੀ ਕੀਤੀ ਗਈ ਹੈ, ਉਸਤੋਂ ਮਾਰ ਟਿਨ ਦਾ ਅਪਰਾਧ ਸਾਬਤ ਹੋ ਸੱਕੇਗਾ, ਫਿਰ ਐਲਸਬਰੀ ਬੈਂਕ ਦਾ ਖਜਾਨਚੀ ਜਰੂਰ ਹੀ ਇਸ ਗੱਲ ਨੂੰ ਸਾਬਤ ਕਰੇਗਾ, ਕਿ ਉਸ ਬੈਂਕ ਦੀ ਫਜ਼ੂਲ ਖਰਚੀ ਵਿਚ ਆਪ ਸ਼ਾਮਲ ਨਹੀਂ ਸਾਓ,ਉਸਦੇ ਮਗਰੋਂ, ਆਪਦੇ ਇਸ ਪਤਾਲ ਪੁਰੀ ਵਿਚ ਕੈਦ ਰਹਿਨ ਦੇ ਕਾਰਣ ਆਪਦੇ ਹਿੱਸੇਦਾਰਾਂ ਦੀ ਬੁਰੀ ਨੀਯਤ ਸਾਫ ਜ਼ਾਹਰ ਹੋ ਜਾਵੇਗੀ,

ਪਰ ਇਸ ਵਿਚ ਕੇਵਲ ਦੋ ਗੱਲਾਂ ਹੀ ਔਖੀਆਂ ਹਨ ॥

ਪੇਜ਼ ਨੂੰ ਪੰਜ ਛੇ ਕਰਦਿਆਂ ਵੇਖਕੇ ਸਰ ਰਿਚਰਡ ਨੇ ਸਾਵ-ਧਾਨੀ ਨਾਲ ਕਿਹਾ-'ਆਖੋ ਮਿੱਤ੍ਰ ! ਸਾਫ ੨ ਆਖੋ, ਕੀਆਖਦੇ ਹੋ?

ਪੇਜ਼ ਨੇ ਕਿਹਾ–ਹੋਰ ਕੁਝ ਨਹੀਂ, ਏਲਿਨਰ ਦੀ ਮੌਤ ਅਤੇ ਸਟੈਮਫੋਰਡ ਭਵਨ ਨੂੰ ਅੱਗ ਲੱਗਨ ਦੀ ਗੱਲਹੀ ਕਹਿੰਦਾਸੀ ਸ਼ਾਇਦ ਆਪ ਨਹੀਂ ਜਾਨਦੇ, ਪਰ ਮੈਂ ਅਖਬਾਰਾਂ ਵਿੱਚ ਪੜ੍ਹਿਆ ਹੈ ਕਿ ਅੱਗ ਛੇਤੀ ਨਾਲ ਬੁਝਾ ਦਿੱਤੀ ਗਈ ਸੀ, ਜਿਸ ਕਰਕੇ ਕੋਈ ਬਹੁਤਾ ਨੁਕਸਾਨ ਨਹੀਂ ਹੋਇਆ ॥

ਸਰ ਰਿਚਰਡ ਨੇ ਥਿੜਕਦੀ ਅਵਾਜ਼ ਨਾਲ ਕਿਹਾ-'ਤਾਂ ਕੀ ਉਸਦੀ ਲਾਸ਼ ਮਿਲੀ ਹੈ ?

ਪੇਜ਼ ਨੇ ਜਵਾਬ ਦਿੱਤਾ–ਲਾਸ਼ ਤੱਕ ਅੱਗ ਪਹੁੰਚੀ ਹੀ ਨਹੀਂ, ਲਾਸ਼ ਉਸ ਤਰ੍ਹਾਂ ਕਾਲੰਨਤੇ ਪਈ ਹੋਈ ਮਿਲੀ ਹੈ, ਲਾਸ਼ਦੀ ਛਾਤੀ ਵਿੱਚ ਛੁਰੀ ਭੀ ਖੁਬੀ ਹੋਈਸੀ,ਕੱਲ ਮੁਰਦੇ ਦੀ ਜਾਂਚ ਪੜਤਾਲ ਭੀ ਹੋਣ ਵਾਲੀ ਸੀ, ਪਰ ਮੈਂ ਨਹੀਂ ਕਹਿ ਸਕਦਾ ਕਿ ਉਸਦਾ ਕੀ ਹੋਯਾ ?

ਸਰ ਰਿਚਰਡ ਨੇ ਬੜੀ ਦ੍ਰਿੜਤਾ ਨਾਲ ਕਿਹਾ–ਡਾਕਟਰ ਦੇ ਇਜਹਾਰ ਤੋਂ ਸਾਫ ਮਲੂਮ ਹੋ ਜਾਵੇਗਾ, 'ਕਿ ਖੂਨ' ਨਹੀਂ 'ਖੁਦ-ਕਸ਼ੀ ਕੀਤੀ ਗਈ ਹੈ ॥

ਪੇਜ਼ ਨੇ ਕਿਹਾ–ਈਸ਼੍ਵਰ ਕਰੇ, ਅਜੇਹਾ ਹੀ ਹੋਵੇ ?

ਸਰ ਰਿਚਰਡ ਨੇ ਬੜੇ ਉਤਸ਼ਾਹ ਨਾਲ ਕਿਹਾ–ਨਿਰਸੰਦੇਹ ਅਜੇਹਾ ਹੀ ਹੋਵੇਗਾ ॥

ਇਸਦੇ ਮਗਰੋਂ ਸਰ ਰਿਚਰਡ ਚੁਪ ਹੋ ਗਏ ਅਤੇ ਪਤਾਲ ਪੁਰੀ ਵਿੱਚ ਫੇਰ ਘੋਰ ਸੰਨਾਟਾ ਛਾ ਗਿਆ ॥

ਪਹਿਲਾ ਅੰਕ ਸਮਾਪਤ

# ਆਪ ਦੀ ਮੰਗ ਪੂਰੀ ਹੋਗਈ



ਜਦ ਦਾ ਅਸਾਂ ਪ੍ਰੈਸ ਦਾ ਕੰਮ ਅਰੰਭ ਕੀਤਾ ਤੇ ਦੁਕਾਨ ਦਾ ਕੰਮ ਬੰਦ ਕੀਤਾ ਸੀ ਤਦ ਤੋਂ ਹੀ ਲਗਾਤਾਰ ਬਾਹਰੋਂ ਪੁਸਤਕਾਂ ਕੰਘਿਆਂ ਕੜਿਆਂ ਦੇ ਆਡਰ ਆਉਂਦੇ ਰੈਂਹਦੇ ਸਨ ਪਰ ਅਸੀਂ ਤਾਮੀਲ ਕਰਨੋਂ ਮਜਬੂਰ ਸਾਂ। ਹੁਨ ਵਾਹਿਗੁਰੂ ਦੀ ਕ੍ਰਿਪਾ ਤੇ ਆਪ ਦੀ ਸ਼ੁਭ ਵਾਸ਼ਨਾ ਨਾਲ ਅਸਾਂ ਆਪਨੀ ਦੁਕਾਨ ਖੋਹਦਕੇ ਬਜਾਰ. ਮਾਈ ਸੇਵਾਂ ਵਿਖੇ ਪ੍ਰੈਸ ਦੇ ਨਾਲ ਹੀ ਪੁਸਤਕਾਂ ਦਾ ਕੰਮ ਭੀ ਅਰੰਭ ਕਰ ਦਿਤਾ ਹੈ ਜਿਥੇ ਸਭ ਪ੍ਰਕਾਰ ਦੇ ਪੁਸਤਕ ਕੰਘੇ ਕੜੇ ਕ੍ਰਿਪਾਨਾਂ ਆਦਿਕ ਹਰ ਸਮੇਂ ਮਿਲ ਸਕਦੇ ਹਨ ਆਪ ਜਦ ਸ੍ਰੀ ਅਮ੍ਰਿਤਸਰ ਜੀ ਆਵੋ ਤੇ ਜਿਸ ਚੀਜ਼ ਦੀ ਲੋੜ ਹੋਵੇ ਦਰਸ਼ਨ ਦੇਨ ਦੀ ਕ੍ਰਿਪਾਲਤਾ ਕਰੋ। ਤੇ ਜੇ ਘਰ ਬੈਠਿਆਂ ਕੋਈ ਚੀਜ ਮੰਗੌਨੀ ਹੋਵੇ ਤਦ ਡਾਕ ਦੀ ਮਾਰਫਤ ਮੰਗਵਾ ਲਵੋ ਪੁਸਤਕਾਂ ਤੋਂ ਬਿਨਾਂ ਹੋਰ ਬਜਾਰੀ ਸਾਮਾਨ (ਪਰ ਧਰਮ ਵਿਰੁੱਧ ਨਾ ਹੋਵੇ) ਵੀ ਥੋੜੀ ਕਮਿਸ਼ਨ ਤੇ ਭੇਜਦੇ ਹਾਂ ਆਸ ਹੈ ਆਪ ਇਕ ਵੇਰੀ ਵਰਤ ਕੇ ਸਾਡੇ ਸਦਾ ਦੇ ਗਾਹਕ ਬਨ ਜਾਵੋਗੇ।

ਸਭ ਤੋਂ ਵੱਡੀ ਜਨਮਸਾਖੀ ਭਾਈ ਬਾਲੇਵਾਲੀ ਮੋਖ ਜਿਲਦ ਸਹਿਤ ੩) ਦਰਮਿਆਨਾ ਕਾਗਤ ਜਿਲਦ ਸਹਿਤ ੪) ਸਭ ਤੋਂ ਵਧੀਆ ਕਾਗਤ ਜਿਲਦ ਸਹਿਤ ੫)

ਸਾਬਣ ਭੰਡਾਰ ਲੇਖਕ ਪ੍ਰਸਿਧ ਲੇਖਕ ਸ੍ਰੀ ਮਾਨ ਭਾਈ ਮੋਹਨ ਸਿੰਘ ਜੀ ਵੈਦ ਤਰਨ ਤਾਰਨ। ਇਸ ਵਿਚ ਸਭ ਤਰਾਂ ਦੇ ਦੇਸੀ ਵਲੈਤੀ ਸਾਬਣ ਬਨਾਨ. ਦੇ ਸੁਖੱਲੇ ਤਰੀਕੇ ਲਿਖੇ ਹਨ ਮੋਖ ਅੱਠ ਆਨੇ

## ਪਤਾ--ਭਾਈ ਰਲਾ ਸਿੰਘ ਐਂਡ ਸਨਜ਼

ਮਾਲਕ ਪੰਜਾਬ ਕਮਰਸ਼ਲ ਪਰੈਸ ਅਮ੍ਰਿਤਸਰ } ਪੁਸਤਕਾਂ ਵੇਚਨ ਤੇ ਛਾਪਨਵਾਲੇ
ਬਜ਼ਾਰ ਮਾਈ ਸੇਵਾਂ ਅਮ੍ਰਿਤਸਰ

